

ਦਲਬੀਰ ਸਿੰਘ ਤਰਸ ਇਕੀਵੀਂ ਸਦੀ ਦਾ ਰਹੱਸਵਾਦੀ ਕਵਿਤਾ ਦਾ ਸ਼ਾਹਸਵਾਰ ਹੈ। ਮਾਇਆ ਦੀ ਦੌੜ ਵਿੱਚ ਲੱਗੇ ਵਿਅਕਤੀਆਂ ਨਾਲੋਂ ਉਹ ਨਵੇਕਲਾ ਸੋਚਦਾ, ਚਿੰਤਨ ਕਰਦਾ, ਗ੍ਰਹਿਣ ਕਰਦਾ ਅਤੇ ਕਾਗ਼ਜ਼ ਦੀ ਹਿੱਕ ਉੱਤੇ ਅੰਕਿਤ ਕਰਦਾ ਹੈ। ਉਸ ਦੀ ਜ਼ਿੰਦੜੀ ਇਸ ਨਾਸਵਾਨ ਸੰਸਾਰ ਵਿਚ 'ਪ੍ਰਦੇਸਣ' ਹੈ। ਉਹ ਅਗਮ ਅਗੋਚਰ ਅਕਾਲ ਪੁਰਖ ਤੇ ਉਸਦੇ ਸਰਗੁਣ ਸਰੂਪ ਦੇ 'ਸੋਹਲੜੇ' ਗਾਉਂਦਾ ਹੈ। ਉਹ ਰੰਗ ਰੱਤੜਾ ਪ੍ਰੇਮ 'ਲਹਿਰਾਂ' ਦਾ ਅਨੰਦ ਮਾਣਦਾ ਮੈਂ ਤੋਂ ਤੂੰ ਦੇ 'ਸਫ਼ਰ' ਵਿਚ ਅੱਗੇ ਵਧਦਾ ਹੈ। ਉਸਦਾ ਹੱਥਲਾ ਕਾਵਿ ਸੰਗ੍ਰਹਿ 'ਹੇ ਵਣਜਾਰੇ' ਏਸੇ ਸਫ਼ਰ ਦੇ ਬਿਖੜੇ ਪੈਂਡੇ ਤੋਂ ਬਚਣ ਲਈ ਰਾਹ ਦਸੇਰਾ ਹੈ। ਵਣਜਾਰੇ ਨੇ ਕਿਸੇ ਥਾਂ ਉੱਤੇ ਟਿਕਣਾ ਨਹੀਂ ਹੁੰਦਾ, ਉਸ ਨੇ ਲਾਭ ਹਿੱਤ, ਵਪਾਰ ਕਰ ਕੇ, ਨਫ਼ਾ ਲੈ ਕੇ ਅੱਗੇ ਹੀ ਅੱਗੇ ਵਧਣਾ ਹੁੰਦਾ ਹੈ। ਸਤਿਗੁਰੂ ਨਾਨਕ ਦੇਵ ਜੀ ਉਸ ਨੂੰ, 'ਵਣਜ ਕਰਿਹੁ ਵਣਜਾਰਿਓ ਵਖਰ ਲੇਹੁ ਸਮਾਲ ' ਬਾਰੇ ਸੁਚੇਤ ਕਰ ਕੇ ਸੱਚਾ ਸੌਦਾ, ਸੱਚੀ ਕਿਰਤ ਲਈ ਪ੍ਰੇਰਣਾ ਦੇਂਦੇ ਹਨ। ਤਰਸ 'ਹੇ ਵਣਜਾਰੇ' ਵਿਚ 'ਮੈਂ' ਮਾਰਗ ਨੂੰ ਤਿਆਗਣ, ਤ੍ਰਿਸ਼ਨਾ ਅਗਨ ਬੁਝਾਉਣ, ਸਮੇਂ ਦੀ ਸੁਚੱਜੀ ਵਰਤੋਂ ਕਰਨ, ਸਤਿਗੁਰੂ ਦੀ ਸਰਣ ਆਉਣ, ਪ੍ਰੀਤਮ ਨਾਲ ਪ੍ਰੀਤ ਲਾਉਣ ਤੇ ਨਿਭਾਉਣ, ਅੰਮ੍ਰਿਤਰਸ ਮਾਨਣ, ਮਾਇਆ ਦੇ ਭਰਮ ਜਾਲ ਤੋਂ ਬਚਣ ਅਤੇ ਰੂਹਾਨੀਅਤ ਦੀ ਮੰਜ਼ਿਲ ਤੇ ਪਹੁੰਚਣ ਦਾ ਰਾਹ ਸੌਖੇਰਾ ਕਰਦਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਅਧਿਆਤਮਿਕ ਸਾਧਨਾ ਦੇ ਸੁਖ-ਅਨੰਦ ਵਿਚੋਂ ਨਿਕਲੀ ਉਸਦੀ ਕਿਰਤ ਵਿਸ਼ੇਸ਼ ਮਹੱਤਵ ਰੱਖਦੀ ਹੈ।

— ਤਾਰਾ ਸਿੰਘ ਅਨਜਾਣ



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਹੇ ਵਣਜਾਰੇ !

(ਰਹਿਸਵਾਦੀ ਕਾਵਿ ਸੰਗ੍ਰਹਿ)

**ਦਲਬੀਰ ਸਿੰਘ 'ਤਰਸ'**
ਅਸਟ੍ਰੇਲੀਆ

**'ਤਰਸ' ਸਾਹਿਤ ਪ੍ਰਕਾਸ਼ਨ**
**ਮੁਠੱਡਾ ਕਲਾਂ, ਜਲੰਧਰ**

ਹੇ ਵਣਜਾਰੇ !
ਲੇਖਕ : ਦਲਬੀਰ ਸਿੰਘ 'ਤਰਸ'

**Hey Vanjare**
**Poetry By :-**
**Dalbir Singh Pooni "Tars"**
**P.O. Box 4338**
**Marayong N. S.W. 2148**
**Australia**

*ਪਹਿਲਾ ਸੰਸਕਰਨ : ਅਗਸਤ 2006*

ਮੁੱਲ 100/- ਰੁਪਏ
ਸਰਵਰਕ ਸੁਖਵੰਤ ਸਿੰਘ
ਪ੍ਰਕਾਸ਼ਕ 'ਤਰਸ ਸਾਹਿਤ ਪ੍ਰਕਾਸ਼ਨ, ਪਿੰਡ-ਡਾਕ ਮੁਠੱਡਾ ਕਲਾਂ, (ਜਲੰਧਰ)
ਛਾਪਕ ਵਾਈਟ ਕਰਾਸ ਪ੍ਰਿੰਟਰਜ਼, ਜਲੰਧਰ ਫੋਨ: 5084536

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਸਮਰਪਣ

ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ
ਚਰਨ ਕੰਵਲਾਂ ਵਿੱਚ
ਆਤਮਿਕ ਜੀਵਨ ਦੇ ਪਾਂਧੀਆਂ ਲਈ।

## ਏਸੇ ਕਲਮ ਤੋਂ

— 'ਲਹਿਰਾਂ' ਕਾਵਿ ਸੰਗ੍ਰਹਿ
— ਪ੍ਰਦੇਸਣ ਕਾਵਿ ਸੰਗ੍ਰਹਿ
— ਸੁਹਲੜੇ ਕਾਵਿ ਸੰਗ੍ਰਹਿ
— ਸਫ਼ਰ (ਮੈਂ ਤੋਂ ਤੂੰ ਤੱਕ) ਕਾਵਿ ਸੰਗ੍ਰਹਿ

## ਮਿਲਣ ਦੇ ਪਤੇ

— ਹਰਜੀਤ ਸਿੰਘ ਨਾਮਧਾਰੀ
ਫੋਨ : (R) 01826-237085, (M) 94174-441956
'ਤਰਸ' ਸਾਹਿਤ ਪ੍ਰਕਾਸ਼ਨ ਪਿੰਡ-ਡਾਕ ਮਠੱਡਾ ਕਲਾਂ, (ਜਲੰਧਰ।)
— ਸਤਿਜੁਗ ਸੈਂਟਰ, ਸ੍ਰੀ ਭੈਣੀ ਸਾਹਿਬ
— ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਨਵੀਂ ਦਿੱਲੀ
— ਮਾਸਿਕ ਵਰਿਆਮ ਲਾਡੋਵਾਲੀ ਰੋਡ, ਜਲੰਧਰ
ਫੋਨ :- 0181-2222543

# ਧੰਨਵਾਦ

— ਕੋਟੀ ਕੋਟ ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਿਨ੍ਹਾਂ ਦੀ ਕਿਰਪਾ ਦਰਿਸ਼ਟੀ ਸਦਕਾ ਮੈਂ ਅੱਜ ਤਕ ਇਸ ਮਹੱਤਵ ਪੂਰਨ ਰਾਹ ਤੇ ਚਲਦਾ ਆ ਰਿਹਾ ਹਾਂ।

— ਸਾਹਿਤਕਾਰ ਪਿਤਾਮਾ ਪ੍ਰੋ ਕਿਰਪਾਲ ਸਿੰਘ ਕਸੇਲ, ਤੇ ਪ੍ਰਸਿੱਧ ਲੇਖਕ ਸਵਰਗੀ ਪ੍ਰੀਤਮ ਸਿੰਘ ਕਵੀ ਜੀ ਦਾ ਜਿਨ੍ਹਾਂ ਮੈਨੂੰ ਸਾਹਿਤਕ ਪਿੜ ਵਿਚ ਸਦਾ ਯਾਦ ਆਉਂਦੇ ਰਹਿਣ ਦਾ ਮੌਕਾ ਪਰਦਾਨ ਕੀਤਾ।

— ਜਗਦੀਸ਼ ਸਿੰਘ ਵਰਿਆਮ, ਜਿਨ੍ਹਾਂ ਮੇਰੀ ਹਥਲੀ ਪੁਸਤਕ ਤੇ ਚਿਤਵੇ ਮਨਸੂਬਿਆਂ ਨੂੰ ਸਾਕਾਰ ਕਰਨ ਵਿਚ ਲੋੜਿੰਦੜੀ ਤੋਂ ਵੱਧ ਸਹਾਇਤਾ ਕੀਤੀ।

— ਪ੍ਰਸਿੱਧ ਵਿਦਵਾਨ ਲੇਖਕ 'ਤੇ ਅਲੋਚਕ ਸ. ਸੁਵਰਨ ਸਿੰਘ ਵਿਰਕ ਦਾ ਜਿਨ੍ਹਾਂ 'ਤਰਸ' ਰਚਨਾਵਲੀ ਲਈ ਬਹੁਮੁਲਾ ਸਮਾਂ ਸਮਰਪਤ ਕੀਤਾ।

— ਪ੍ਰੋ. ਤਾਰਾ ਸਿੰਘ ਅਨਜਾਣ 'ਐਡੀਟਰ ਸਤਿਜੁਗ' ਦਾ ਜਿਨ੍ਹਾਂ ਮੈਨੂੰ ਧੁਰ ਡੂਘਾਣਾਂ ਤੇ ਪੁੱਜ ਦੇਖਣ ਦੀ ਅਲੱਖ ਕੋਸ਼ਸ਼ ਦੇ ਨਾਲ ਮਿਹਰਬਾਨ ਮਦਦ ਭੀ ਕੀਤੀ।

— ਚਿਤ੍ਰਕਾਰ ਸੁਖਵੰਤ ਸਿੰਘ ਦਾ ਜੋ ਸਾਰੀਆਂ ਪੁਸਤਕਾਂ ਨੂੰ ਯੋਗ ਸਰੂਪ ਦੇਣ ਲਈ ਸਮਾਂ ਪਰਦਾਨ ਕਰਦੇ ਰਹੇ।

— ਪਤਨੀ ਜਸਬੀਰ ਕੌਰ ਤੇ ਅਜ਼ੀਜ਼ ਹਰਜੀਤ ਸਿੰਘ ਨਾਮਧਾਰੀ ਦਾ ਜਿਨ੍ਹਾਂ ਦੀ ਸਿਰਤੋੜ ਮਦਦ ਬਿਨਾਂ ਮੇਰੇ ਸਾਰੇ ਕੰਮ ਅਧੂਰੇ ਰਹਿ ਜਾਂਦੇ।

**—ਦਲਬੀਰ ਸਿੰਘ 'ਤਰਸ'**

# ਅਰਦਾਸ

ਮਿਹਰਬਾਨ ਦ੍ਰਿਸ਼ਟੀ ਲਈ, ਸਤਿਗੁਰਾਂ ਅੱਗੇ ਮੇਰੀ ਇਹੁ ਅਰਦਾਸ ਹੈ, ਕਿ ਸਾਡੇ ਪੰਜੇ ਬੱਚੇ ਬੱਚੀਆਂ ਦੇ ਪਰੀਵਾਰ, ਆਪਣੀ ਸੰਤਾਨ-ਸੰਭਾਲ ਹਿੱਤ ਗੁਰ-ਸਿੱਖੀ ਦੀ ਸੰਗਤ ਵਿਚ ਰਹਿਣ।

—ਦਲਬੀਰ ਸਿੰਘ 'ਤਰਸ'

# "ਮੀਤ ਗੀਤਾਂ ਵਿਚ ਸਦਾ ਧਿਆਉਂਦੇ"

"ਹੇ ਵਣਜਾਰੇ!" ਨਵ ਰਹੱਸਵਾਦੀ ਕਵੀ ਦਲਬੀਰ ਸਿੰਘ ਤਰਸ ਦਾ ਪੰਜਵਾਂ ਕਾਵਿ-ਸੰਗ੍ਰਹਿ ਹੈ। ਇਸ ਤੋਂ ਪਹਿਲਾਂ ਉਹ 'ਪਰਦੇਸਣ', 'ਲਹਿਰਾਂ', 'ਸੋਹਲੜੇ' ਅਤੇ 'ਸਫ਼ਰ' ਕਵਿਤਾ ਦੀਆਂ ਚਾਰ ਪੁਸਤਕਾਂ ਪੰਜਾਬੀ ਸਾਹਿਤ ਜਗਤ ਨੂੰ ਭੇਟ ਕਰ ਚੁੱਕਿਆ ਹੈ। 'ਤਰਸ', ਜੋ ਪੇਸ਼ੇ ਵਜੋਂ ਮਕੈਨੀਕਲ ਇੰਜੀਨੀਅਰ ਹੈ, ਕੋਈ ਅੱਧੀ ਸਦੀ ਪਹਿਲਾਂ ਆਪਣੀ ਜੋਬਨ ਰੁੱਤ ਦੇ ਅਰੰਭ ਵਿਚ ਹੀ ਦੁਆਬੇ ਦੇ ਮਸ਼ਹੂਰ ਨਾਮਧਾਰੀ ਪਿੰਡ ਮੁੱਠਡਾ ਕਲਾਂ ਤੋਂ ਆਸਟਰੇਲੀਆ ਦੇ ਗੋਰਿਆਂ ਦੀ ਧਰਤੀ ਤੇ ਪੁੱਜ ਗਿਆ ਸੀ। ਇਹ ਠੰਢੀ ਜੰਗ ਦਾ ਜ਼ਮਾਨਾ ਸੀ। ਨਾਮਧਾਰੀ ਸਿੰਘ ਆਪਣੀ ਵਿਰਾਸਤ ਕਾਰਨ ਹੀ ਅੰਗਰੇਜ਼ ਬਸਤਵਾਦੀਆਂ ਅਤੇ ਗੋਰਾਸ਼ਾਹੀ ਦੇ ਮੁੱਖ ਵਿਰੋਧੀ ਰਹੇ ਹਨ। ਅਮਰੀਕਨ ਸਾਮਰਾਜ, ਏਸ਼ੀਆ, ਅਫਰੀਕਾ ਅਤੇ ਲਤੀਨੀ ਅਮ੍ਰੀਕਾ ਦੇ ਦੇਸ਼ਾਂ ਵਿਚ ਆਪਣੇ ਆਜ਼ਾਦ ਆਰਥਿਕ ਵਿਕਾਸ ਦਾ ਆਤਮ ਨਿਰਭਰ ਰਾਹ ਚੁਨਣ ਵਾਲੇ ਦੇਸ਼ਾਂ ਪ੍ਰਤੀ ਧੱਕੜ ਸ਼ਾਹ ਰਵੱਈਆ ਧਾਰਨ ਕਰ ਕੇ, ਵੱਖੋ ਵੱਖ ਖਿੱਤਿਆਂ ਵਿਚ ਵਸਣ ਵਾਲੇ ਲੋਕਾਂ ਦੇ ਪ੍ਰੇਮ ਭਾਈਚਾਰੇ ਵਿਚਾਲੇ ਸੇਹ ਦੇ ਤੱਕਲੇ ਗੱਡਦਾ ਫਿਰਦਾ ਸੀ। ਹੱਸਾਸ ਮਨੁੱਖੀ ਮਨਾਂ ਤੇ ਇਹਨਾਂ ਕ੍ਰਿਆਵਾਂ ਦਾ ਅਸਰ ਪੈਣਾ ਬਣਦਾ ਸੀ। ਪਰ ਇਹ ਪ੍ਰਤੀਕਰਮ ਦੋ ਤਰ੍ਹਾਂ ਦਾ ਹੋ ਸਕਦਾ ਸੀ। ਬਾਹਰ ਮੁਖੀ ਵਿਅਕਤੀਤਵ, ਇਸ ਮਾਮਲੇ ਵਿਚ ਬੁੱਲੇ ਸ਼ਾਹ ਜਿਉਂ ਕੋਠੇ ਤੇ ਚੜ੍ਹ ਕੇ ਨੱਚ ਸਕਦਾ ਸੀ। ਅੰਤਰ ਮੁਖੀ ਵਿਅਕਤੀਤਵ, ਆਪਣੀ ਰੂਹ ਦੇ ਘੁੱਪ ਹਨੇਰੇ ਵਿਚ ਉੱਤਰ ਕੇ ਰਹੱਸਵਾਦੀ ਕਵਿਤਾ ਦੁਆਰਾ ਆਪਣੀਆਂ ਮਨੋਗ੍ਰੰਥੀਆਂ ਦੀਆਂ ਗੰਢਾਂ ਸੁਲਝਾਉਣ ਦੀ ਕੋਸ਼ਿਸ਼ ਕਰਦਾ ਹੈ। ਕੁਝ ਵਿਅਕਤੀਤਵ ਐਨੇ ਸਿੱਧੇ, ਐਨੇ ਸਰਲ ਅਤੇ ਸਪਸ਼ਟ ਨਹੀਂ ਹੁੰਦੇ। ਉਹਨਾਂ ਦਾ ਅਭਿਵਿਅਕਤੀ ਦਾ ਅੰਦਾਜ਼ ਵੀ ਆਪਣਾ ਨਿਵੇਕਲਾ ਹੁੰਦਾ ਹੈ। ਪਰ ਕਵਿਤਾ ਦਾ ਹਮੇਸ਼ਾ ਅਰਥ ਸੌਖੀ ਸਮਝ ਵਿਚ ਆਉਣ ਵਾਲੀ ਕਵਿਤਾ ਹੀ ਨਹੀਂ ਹੁੰਦਾ। ਇਕ ਗੁੰਝਲਦਾਰ ਅਤੇ ਪੇਚੀਦਾ ਸਥਿਤੀ ਵਿਚ ਜਦੋਂ ਇਕ ਧਰੁਵੀ ਵਿਸ਼ਵ ਦੇ ਨਾਪਾਕ ਮਨਸੂਬਿਆਂ ਨਾਲ ਦੋ ਚਾਰ ਹੋਣਾ ਪੈਣਾ ਹੈ ਤਾਂ ਸਾਨੂੰ ਵਰਤਮਾਨ ਸਥਿਤੀ ਦੀਆਂ ਤ੍ਰਾਸਦੀਆਂ ਨੂੰ ਚਿਤਰਣ ਲਈ ਕਦੇ ਕਦੇ ਗੁੰਝਲਦਾਰ ਭਾਸ਼ਾ ਅਤੇ ਉਲਝੇ ਸ਼ਬਦਾਂ ਦਾ ਪ੍ਰਯੋਗ ਵੀ ਕਰਨਾ ਪੈਣਾ ਠੀਕ ਹੈ। ਇਸ ਦਾ ਮਤਲਬ ਇਹ ਨਹੀਂ ਕਿ ਸਾਡੇ ਸ਼ਾਇਰ ਦੀ ਕਾਵਿ ਭਾਸ਼ਾ ਬੋਝਲ ਹੈ, ਸਗੋਂ ਇਸ ਦਾ ਭਾਵ ਇਹ ਹੈ ਕਿ ਕਵੀ ਰੂਪ ਅਤੇ ਵਸਤੂ ਦੇ ਅੰਤਰ ਦਵੰਦ ਨੂੰ ਸਮਝ ਕੇ, ਰਤਾ ਸਹਿਲ ਹੋਣ ਤੋਂ ਬਚਣਾ ਚਾਹੁੰਦਾ ਹੈ। ਉਹ ਵਰਤਮਾਨ ਚੁਨੌਤੀਆਂ ਦਾ ਜੁਆਬ ਉਹਨਾਂ ਦੀ ਭਾਸ਼ਾ ਵਿਚ ਹੀ ਦੇਣਾ ਚਾਹੁੰਦਾ ਹੈ। ਉਹ ਸਹਿਜ ਹੋਣ ਦਾ ਨਹੀਂ ਗੰਭੀਰ ਹੋਣ ਦਾ ਪ੍ਰਗਟਾਵਾ ਕਰਨਾ ਚਾਹੁੰਦਾ ਹੈ।

ਪਹਿਲੇ ਪਹਿਲ ਦਲਬੀਰ ਸਿੰਘ 'ਤਰਸ' ਦੀ ਕਵਿਤਾ, ਇਸਦੇ ਬੂ ਹੇਰਵੇ ਨਾਲ ਜੁੜੀ ਮਲੂਮ ਹੁੰਦੀ ਹੈ। ਪਰ ਇਕ ਅਗਾਂਹ ਵਧੂ ਤਹਿਰੀਕ ਕੂਕਾ ਅੰਦੋਲਨ ਨਾਲ ਕਈ ਪੀੜ੍ਹੀਆਂ ਤੋਂ ਸਰਗਰਮੀ ਨਾਲ ਜੁੜੇ ਹੋਣ ਕਾਰਨ ਕਵੀ ਦੀ ਕਵਿਤਾ ਵਿਚ ਆਪਣੀ ਮਿੱਟੀ ਨਾਲੋਂ ਟੁੱਟਣ ਦਾ ਹੇਰਵਾ ਤੇ ਹੈ ਪਰ ਉਸ ਤੇ ਰੁਦਨ ਦੀ ਸੁਰ ਭਾਰੂ ਨਹੀਂ ਹੁੰਦੀ। ਸਗੋਂ ਇਕ ਮੌਲਿਕ ਆਤਮ ਵਿਸ਼ਵਾਸ ਉਸਦੀ ਸਾਰੀ ਰਚਨਾ ਵਿਚ ਵਿਦਮਾਨ ਹੈ। ਇਹ ੧੨-੧੨ ਤੁਕਾਂ ਦੀਆਂ ੨੨੨ ਕਵਿਤਾਵਾਂ ਹਨ ਜੋ ਅੰਕ--ਕ੍ਰਮ ਅਨੁਸਾਰ ਚੱਲਦੀਆਂ ਹਨ ਹੋਰ ਸਿਰਲੇਖ

ਕਿਸੇ ਕਵਿਤਾ ਦਾ ਨਹੀਂ ਦਿੱਤਾ। ਇਸ ਦਾ ਛੰਦ ਪ੍ਰਬੰਧ ਅੰਗ੍ਰੇਜ਼ੀ ਕਵਿਤਾ ਦਾ ਪ੍ਰਭਾਵ ਕਬੂਲਣ ਵਾਲਾ ਹੈ।

ਕਵੀ ਦੀ ਇਕ ਆਪਣੀ ਜੀਵਨ ਦ੍ਰਿਸ਼ਟੀ ਹੈ ਜੋ ਗੁਰਮਤਿ ਦ੍ਰਿਸ਼ਟੀ ਦੇ ਲਾਗੇ ਚਾਗੇ ਹੈ ਅਤੇ ਇਕ ਮਿਸਾਲੀ ਗੁਰਸਿੱਖ ਜੀਵਨ ਜਾਚ ਨੂੰ ਅਪਨਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਯੁੱਗ ਬੋਧ ਤੋਂ ਭਲੀ ਭਾਂਤ ਪਰਿਚਿਤ ਹੋ ਕੇ ਵੀ ਕਵੀ ਦਾ ਪਦਾਰਥਕ ਆਧਾਰ ਉਸ ਨੂੰ ਯਥਾਰਥਕ ਸੰਸਾਰ ਨਾਲ ਅੱਖਾਂ ਲੜਾਉਣ ਜਾਂ ਦਸਤ ਪੰਜਾ ਲੈਣ ਤੋਂ ਰੋਕ ਕੇ, ਉਸਨੂੰ ਰਹੱਸਵਾਦ ਦੀ ਬੁੱਕਲ ਵਿਚ ਮੌਜੂਦ ਨਿੱਘ ਹਾਸਲ ਕਰਨ ਵਾਲੇ ਪਾਸੇ ਤੋਰਦਾ ਹੈ। ਸਾਰੀ ਰਹੱਸਵਾਦੀ ਕਵਿਤਾ ਨੂੰ ਅੱਗੇ ਵਧੂ ਤਾਕਤਾਂ ਵਲੋਂ ਵੀ ਮੁਕੰਮਲ ਤੌਰ ਤੇ ਕਦੇ ਰੱਦ ਨਹੀ ਕੀਤਾ ਜਾਂਦਾ। ਅਵਾਮ ਦੀਆਂ ਮੁਸੀਬਤਾਂ ਦਾ ਇਸ਼ਾਰਤਨ ਵਰਣਨ ਇਸ ਕਵਿਤਾ ਵਿਚੋਂ ਵੀ ਲੱਭਿਆ ਜਾ ਸਕਦਾ ਹੈ। ਵਿਧਾ ਦੀ ਚੋਣ ਅਤੇ ਸ਼ੈਲੀ ਵੀ ਕਿਸੇ ਸ਼ਖਸ਼ੀਅਤ ਨੂੰ ਸਮਝਣ ਲਈ ਉਪਯੋਗੀ ਸਿੱਧ ਹੋ ਸਕਦੀਆਂ ਹਨ। ਸਾਡੇ ਵਰਤਮਾਨ ਪੰਜਾਬੀ ਕਾਵਿ-ਪਾਰਖੂਆਂ ਖਾਸ ਕਰ ਪ੍ਰੋ. ਕਿਰਪਾਲ ਸਿੰਘ ਜੀ ਕਸੇਲ ਹੋਰਾਂ ਨੇ ਤਰਸ ਦੀ ਕਵਿਤਾ ਨੂੰ 'ਨਵ-ਰਹੱਸਵਾਦੀ' ਪੰਜਾਬੀ ਕਵਿਤਾ ਦੀ ਲੜੀ ਵਿਚ ਰੱਖਿਆ ਹੈ।

ਗੁਰੂ ਨਾਨਕ ਜੀ ਨੇ ਮਨੁੱਖ ਦੀ ਤੁਲਨਾ ਵਣਜਾਰੇ ਨਾਲ ਕੀਤੀ ਹੈ ਜਿਸ ਦਾ ਮਨੋਰਥ ਸ੍ਰਿਸ਼ਟੀ ਵਿਚ ਨੇਕੀਆਂ ਦਾ ਵਣਜ ਵਿਹਾਜਣਾ ਹੈ ਉਹ ਆਪਣੀ ਬਾਣੀ ਵਿਚ ਮਨੁੱਖ ਜੀਵਨ ਦੀਆਂ ਚਾਰ ਸਟੇਜਾਂ ਨੂੰ ਰਾਤ ਦੇ ਚਾਰ ਪਹਿਰਾਂ ਨਾਲ ਜੋੜ ਕੇ ਪੇਸ਼ ਕਰਦੇ ਹਨ ਅਤੇ ਹਰ ਪਹਿਰੇ ਦੇ ਅਰੰਭ ਵਿਚ ਮਨੁੱਖ ਨੂੰ 'ਵਣਜਾਰੇ ਮਿੱਤਰ' ਦੇ ਸੰਬੋਧਨ ਨਾਲ ਪੁਕਾਰਦੇ ਹਨ -

"ਪਹਿਲੈ ਪਹਰੇ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ॥
ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ॥
ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ॥
ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਬੂਡੀ ਦੂਜੈ ਹੇਤਿ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ ਚੇਤਿ॥

ਸਿਰੀ ਰਾਗ ਮਹਲਾ ੧॥ ਪੰਨਾ ੭੫

ਜਿਸ ਤਰ੍ਹਾਂ ਵਣਜਾਰਾ ਆਪਣੇ ਕਿੱਤੇ ਦੇ ਸਬੰਧ ਵਿਚ ਕੋਈ ਰਾਤ ਕਿਤੇ ਅਤੇ ਕੋਈ ਰਾਤ ਕਿਤੇ ਕਿਸੇ ਨਾ ਕਿਸੇ ਸਰਾਂ ਵਿਚ ਕੱਟ ਕੇ ਅਗਲੇ ਸਫਰ ਤੇ ਚਲਿਆ ਜਾਂਦਾ ਹੈ। ਜ਼ਿੰਦਗੀ ਵਿਚ ਵੀ ਲਗਾਤਾਰ ਤੁਰਨਾ ਪੈਂਦਾ ਹੈ। ਵਣਜਾਰੇ ਦੇ ਸੰਬੋਧਨ ਨਾਲ ਸਾਡੇ ਕਵੀ ਨੇ ਵੀ ਸਭ ਕੁਝ ਨੂੰ, ਸਾਰੇ ਵਰਤਾਰਿਆਂ ਨੂੰ ਇਕ ਨਿਰੰਤਰ ਗਤੀਮਾਨ ਪ੍ਰਵਾਹ ਵਿਚ ਵੇਖਿਆ ਹੈ। ਉਹ ਸਫਰ ਦੀ ਤਿਆਰੀ ਵੀ ਕਰਦਾ ਹੈ। ਟਿਕਾਣਾ ਮਿਲਣ ਤੇ ਥੋਹੜਾ ਸੁਸਤਾਉਣਾ ਵੀ ਚਾਹੁੰਦਾ ਹੈ ਤਾਂ ਕਿ ਫਿਰ ਨਵੀਂ ਊਰਜਾ ਦੇ ਨਾਲ ਅਗਲੇਰੇ ਪੜਾਅ ਵਲ ਨਿਕਲਿਆ ਜਾਵੇ। ਉਸ ਦਾ ਰਹੱਸਵਾਦ ਪਰਾਭੌਤਿਕ ਰਹੱਸਵਾਦ ਨਹੀਂ। ਇਕ ਮਾਨਵੀ ਲੋੜਾਂ-ਥੁੜਾਂ, ਦੁਖਾਂ-ਸੁਖਾਂ, ਹਾਸਿਆਂ ਨਾਲ ਓਤਪੋਤ ਹੈ। ਇਹ ਦੁਨੀਆਂ ਤੋਂ ਟੁੱਟੇ ਲੋਕਾਂ ਦਾ ਰਹੱਸਵਾਦ ਨਹੀਂ। ਇੱਥੇ ਕਵੀ ਆਪਣੀ ਖਾਮੋਸ਼ੀ ਵਿਚ ਵੀ ਕੁਝ ਸੰਦੇਸ਼ ਦੇਣ ਦੇ ਸਮਰੱਥ ਹੈ। ਪੂਰਬੀ ਅਧਿਆਤਮਵਾਦ ਅਤੇ ਪੱਛਮੀ ਯਥਾਰਥਵਾਦ ਨੂੰ ਸਾਡੇ ਕਵੀ ਨੇ

ਆਪਣੀ ਰਚਨਾ ਵਿਚ ਇਕ ਜੁੱਟ ਕਰਨ ਦੀ ਭਰਪੂਰ ਕੋਸ਼ਿਸ਼ ਕੀਤੀ ਹੈ।

ਸਾਡੇ ਸ਼੍ਰੋਮਣੀ ਕਿੱਸਾਕਾਰ ਸੱਯਦ ਵਾਰਿਸ ਸ਼ਾਹ ਦਾ ਕਥਨ ਹੈ:

"ਮਰਦ ਬਾਝ ਮਹਿਰੀ* ਪਾਣੀ ਬਾਝ ਧਰਤੀ,
ਆਸ਼ਕ ਡਿੱਠੜੇ ਬਾਝ ਨਾ ਰੱਜਦੇ ਨੀਂ।"

ਸਾਡਾ ਕਵੀ ਵੀ ਆਪਣੇ ਪ੍ਰੀਤਮ ਪਿਆਰੇ ਦੇ ਦਰਸ ਦੀਦਾਰ ਦਾ ਲਟਬੌਰਾ ਹੈ। ਉਸਦੀਆਂ ਬਹੁਤੀਆਂ ਬੀਮਾਰੀਆਂ ਦਾ ਦਾਰੂ ਇਹੋ ਦਰਸ ਦਾਤ ਹੈ। ਇਸ ਲਈ ਉਹ ਮਾਨਸ ਜਨਮ ਦਾ ਲਾਹਾ ਇਸੇ ਨੂੰ ਸਮਝਦਿਆਂ ਹੋਇਆਂ ਭਵ ਸਾਗਰ ਤੋਂ ਪਾਰ ਹੋਣ ਲਈ ਵੀ ਦਰਸ਼ਨਾਂ ਦੀ ਲੋਚਾ ਨੈਣਾਂ ਵਿਚ ਸਮੋਈ ਬੈਠਾ ਹੈ:

"ਦਾਰੂ ਇੱਕੋ ਦਰਸ ਪ੍ਰੀਤਮ, ਸੱਭੇ ਦੂਖ ਨਿਵਾਰੇ;
ਸ਼ੁਭ ਵਣਜ ਕਰੇ ਵਣਜਾਰੇ,
ਬੀਜਹੁ ਬੀਜ ਪਿਆਰੇ,
ਹੋਵਨ ਪਾਰ ਉਤਾਰੇ।".....1

ਕਵੀ ਆਪਣੀਆਂ ਪਹਿਲੀਆਂ ਰਚਨਾਵਾਂ ਵਿਚ ਵੀ 'ਮੈਂ' ਹੀ ਮੈਂ ਦੀ ਥਾਂ 'ਤੂੰ ਹੀ ਤੂੰ' ਨੂੰ ਮੁਖ਼ਾਤਿਬ ਹੋ ਚੁੱਕਾ ਹੈ। ਹੁਣ ਵੀ ਉਸ ਨੂੰ ਪ੍ਰੇਮ ਦੇ ਰਸਤੇ ਵਿਚ ਹਉਮੈ ਦਾ ਕੰਡਾ ਵੱਡਾ ਅੜਿਕਾ ਬਣ ਕੇ ਟੱਕਰਦਾ ਹੈ ਤਾਂ ਹੀ ਤਾਂ ਆਤਮ ਚੀਨਿਆ ਨਹੀਂ ਜਾਂਦਾ:

"ਦਿਸਣ ਨੂੰ ਸਭ ਮਹਿਲ ਮਾੜੀਆਂ, ਅੰਦਰ ਵਾਂਗ ਉਜਾੜਾਂ।
ਪ੍ਰੇਮ ਦੇ ਨੇਤਰ ਹੋ ਗਏ ਅੰਨ੍ਹੇ, ਅਹੂੰ ਦੀਆਂ ਪਾ ਧਾਰਾਂ।"...4

ਕਵੀ ਸਮਾਜਿਕ ਪ੍ਰਾਣੀ ਹੈ ਇਹ ਲੋਕਾਂ ਨਾਲ ਭਰੇ ਸੰਸਾਰ ਤੋਂ ਵੱਡੀ ਹੋਰ ਕੋਈ ਪਵਿੱਤਰ ਥਾਂ ਨਹੀਂ ਸਮਝਦਾ। ਘਰ ਵੀ ਦੋ ਤਰ੍ਹਾਂ ਦੇ ਹਨ। ਇਕ ਸਤਿਜੁਗੀ ਅਤੇ ਦੂਜੇ ਕਲਜੁਗੀ। ਉਹ ਸਤਿਜੁਗੀ ਘਰਾਂ ਦਾ ਪੈਰੋਕਾਰ ਹੈ। ਅੈਸੇ ਘਰ ਸੱਚ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਨਸੀਬ ਹੁੰਦੇ ਹਨ। ਐਸੇ ਘਰ ਉਹ ਸਵਰਗ ਹਨ ਜਿੱਥੇ ਬੰਦਾ ਜਿਊਂਦਿਆਂ ਹੀ ਪੁਜ ਜਾਂਦਾ ਹੈ। ਤਦੇ ਹੀ ਕਵੀ ਆਖਦਾ ਹੈ—

"ਜਿਸ ਘਰ ਅੰਦਰ ਸਤਿ ਵਸੇਂਦਾ, ਕੋ ਉਸ ਤੋਂ ਵੱਡਾ ਸੁਰਗ ਨਾ ਕੋਈ।
ਘਰ ਘਰ ਜੁੜਿਆਂ ਇਹ ਜੱਗ ਬਣਦਾ, ਊਚਾ ਜਿਸ ਤੋਂ ਬੁਰਜ ਨਾ ਕੋਈ॥"...7

ਕਵੀ ਕਹਿੰਦਾ ਹੈ ਕਿ ਕਾਰ ਉਹ ਕਰੋ ਜਿਸ ਨਾਲ ਪ੍ਰੀਤਮ ਪਿਆਰਾ ਪ੍ਰਸੰਨ ਹੋਵੇ। ਉਸ ਦੇ ਭਾਣੇ ਅਤੇ ਹੁਕਮ ਦੇ ਸੰਕਲਪ ਨੂੰ ਉਹ ਨਿਜੀ ਜੀਵਨ ਵਿਚ ਉਤਾਰਨ ਦਾ ਖਾਹਿਸ਼ਮੰਦ ਹੈ। ਉਹ ਆਪਣੇ ਆਪ ਨੂੰ ਸਮੁੰਦਰ ਦੀਆਂ ਲਹਿਰਾਂ ਅਤੇ ਵਗਦੀਆਂ ਤੇਜ਼ ਹਵਾਵਾਂ ਦੇ ਹਵਾਲੇ ਛੱਡ ਕੇ ਬੇਫਿਕਰ ਹੋ ਜਾਣਾ ਚਾਹੁੰਦਾ ਹੈ। ਉਹ ਆਪਣਾ ਸਾਰਾ ਭਾਰ ਇਸ ਤਰ੍ਹਾਂ ਪ੍ਰਭੂ-ਪ੍ਰੀਤਮ ਦੇ ਆਸਰੇ ਛੱਡ ਕੇ ਸਵਸ਼ੰਦ ਵਿਚਰਨਾ ਚਾਹੁੰਦਾ ਹੈ। ਉਹ ਮੁਰਸ਼ਦ ਦੇ ਦਰਬਾਰ ਵਿਚ ਆਪਾ ਹਾਜ਼ਰ ਕਰਕੇ ਉਚੇਰੀਆਂ ਮੰਜ਼ਿਲਾਂ ਦੇ ਪ੍ਰੇਮ ਹੁਲਾਰੇ ਮਾਨਣੇ ਚਾਹੁੰਦਾ ਹੈ। ਪਰ ਉਸਦੀ ਇਹ ਸਵਸ਼ੰਦਤਾ ਉਸ ਦੇ ਆਪਾ ਚੀਨਣ ਅਤੇ ਬੰਧੇਜਮਈ ਜੀਵਨ ਜਾਚ ਨਾਲ ਕਿਤੇ ਵੀ ਟਕਰਾਉਂਦੀ ਨਹੀਂ। ਉਹ ਗੁਰਮੁਖਾਂ ਦਾ ਜੀਵਨ ਜਿਊਣ ਦਾ ਖਾਹਸ਼ਮੰਦ ਹੈ। ਪ੍ਰਭੂ ਨਾਮ ਅਤੇ ਲੋਕ ਸੇਵਾ ਉਸ ਲਈ ਵੱਖੋ ਵੱਖ ਅਰਥਾਂ ਵਾਲੇ ਸ਼ਬਦ

* ਔਰਤ

ਨਹੀਂ। ਇਸੇ ਲਈ ਉਹ ਚਾਹੁੰਦਾ ਹੈ ਕਿ ਹਰ ਥਾਂ ਸੱਚ ਦੀ ਕਲਾ ਵਰਤੇ, ਇਕ ਹਲੇਮੀ ਰਾਜ ਕਾਇਮ ਹੋਵੇ। ਜਿੱਥੇ ਸਾਰੇ ਸਾਂਝੀਵਾਲ ਹੋਵਣ ਕੋਈ ਬੇਗਾਨਾ ਨਾ ਦਿਸੇ। ਉਸ ਦੇ ਚਿਤਵੇ ਹੋਏ ਗੁਰਮੁਖ ਦਾ ਸਰੂਪ ਉਹਨਾਂ ਸੱਜਣਾਂ ਵਰਗਾ ਹੈ, ਜਿਸ ਨੂੰ ਲੋਕ ਗੀਤਾਂ ਦੀਆਂ ਪੈੜਾਂ ਦਿਲਾਂ ਦੇ ਵਿਹੜਿਆਂ ਤੱਕ ਲੈ ਜਾਂਦੀਆਂ ਹਨ:

"ਗੂੜ੍ਹ ਰੰਗ ਵਿਚ ਗੁਰਮੁਖ ਰਹਿੰਦੇ, ਬਣਨ ਰਾਹਾਂ ਦੇ ਤਾਰੇ;
ਮੀਤ ਗੀਤਾਂ ਵਿਚ ਸਦਾ ਧਿਆਉਂਦੇ, ਕਰਦੇ ਪਾਰ ਉਤਾਰੇ।"...13

ਕਵੀ ਆਪਣੇ ਇਸ਼ਟ ਸਤਿਗੁਰੂ ਰਾਮ ਸਿੰਘ ਜੀ ਜਿਉਂ, ਜੋ ਪੰਜਾਬ ਵਿਚ ਨਾਮਧਾਰੀ ਪੰਥ ਦੇ ਪ੍ਰਵਰਤਕ ਸਨ, ਗਊ ਗਰੀਬ ਦੀ ਰੱਖਿਆ ਕਰਨੀ ਮਨੁੱਖੀ ਫਰਜ਼ਾਂ ਵਿਚ ਸ਼ੁਮਾਰ ਕਰਦਾ ਹੈ। ਤਾਂ ਹੀ ਸਾਡਾ ਦੁਆਲਾ ਸੁੰਦਰ ਅਤੇ ਸੁਗੰਧਿਤ ਹੋ ਸਕਦਾ ਹੈ। ਪੈਸੇ ਦੇ ਪੁਜਾਰੀ ਨਸ਼ਿਆਂ ਦੇ ਬਿਉਪਾਰੀ ਹਨ ਅਤੇ ਨਸ਼ਾ ਕਮਜ਼ੋਰ ਆਤਮਾ ਦਾ ਬੰਧਨ ਹੈ–

"ਕੱਚ ਆਤਮਾ ਨਿਰਬਲ ਹੋ ਕੇ, ਨਸ਼ਿਆਂ ਹੋਈ ਹਵਾਲੇ,
ਮੱਤ ਹੀਣ ਹੋ ਮੂਰਖ ਫਿਰਦੇ, ਜਨ ਅੱਜ ਦੇ ਮਤਵਾਲੇ।...17

ਗੁਰਮੁਖਾਂ ਦੇ ਹੱਥੋਂ ਕਿਸੇ ਦਾ ਬੁਰਾ ਹੋ ਹੀ ਨਹੀਂ ਸਕਦਾ। ਉਹ ਧਰਤੀ ਵਾਂਗ ਸਾਰਾ ਭਾਰ ਆਪਣੇ ਸਿਰ ਲੈਣ ਲਈ ਸਦਾ ਤਤਪਰ ਹੁੰਦੇ ਹਨ। ਫਕੀਰਾਂ ਦਾ ਅਤੇ ਰੁੱਖਾਂ ਦਾ ਜੇਰਾ ਇਕੋ ਜਿਹਾ ਹੁੰਦਾ ਹੈ। ਫਰੀਦ-ਬਾਣੀ ਦੀ ਇਸ ਹੂਕ ਨੂੰ ਸਾਡੇ ਕਵੀ ਨੇ ਆਪਣੀ ਕਵਿਤਾ ਦਾ ਸ਼ਿੰਗਾਰ ਬਣਾਇਆ ਹੈ:

"ਨਾ ਕਦੇ ਉਹ ਸਮੇਂ ਦੇ ਕਾਗਜ਼, ਵਾਹਵੇ ਲਾਲ ਲਕੀਰਾਂ,
ਸਾਰਾ ਭਾਰ ਉਠਾ ਕੇ ਸਹਿ ਜਾਏ, ਜੀਵੇ ਵਾਂਗ ਫ਼ਕੀਰਾਂ।"....18

ਉਹ ਭੈ ਵਿਚ ਰਹਿ ਕੇ ਨਿਰਮਲ ਮਨ ਨਾਲ ਸਤਿਗੁਰੂ ਦੀ ਸੇਵਾ ਕਰਨੀ ਲੋਚਦਾ ਹੈ। ਉਸਦੇ ਅਨੁਸਾਰ ਭੈ ਵਿਚ ਰਹਿਣ ਵਾਲੇ ਹੀ "ਨਿਰਭਉ" ਹੋ ਸਕਦੇ ਹਨ। ਉਹ ਐਸੀ ਸਵੱਛ ਜੀਵਨ ਖੇਡ ਖੇਡਣ ਦਾ ਅਰਜ਼ਮੰਦ ਹੈ ਜਿਸ ਵਿਚ ਕਿਸੇ ਨੂੰ 'ਦਾਉ' ਨਾ ਲੱਗੇ। ਸਾਡੇ ਦੇਸ਼ ਵਿਚ ਫੈਲੇ ਭ੍ਰਿਸ਼ਟਾਚਾਰ ਤੋਂ ਵੀ ਸੁਚੇਤ ਸ਼ਾਇਰ ਚਿੰਤੁਤ ਹੈ ਅਤੇ ਉਸ ਨੂੰ ਇਹ ਵੀ ਮਾਲੂਮ ਹੈ ਕਿ ਭ੍ਰਿਸ਼ਟਾਚਾਰ ਤਾਂ ਵਿਆਪਕ ਹੈ ਕਿਉਂ ਜੁ ਸੱਤਾ ਪ੍ਰਤਿਸ਼ਠਾਨਾਂ ਵਿਚ ਸਾਰੇ ਝੂਠੇ ਲੋਕ ਬੈਠੇ ਹੋਏ ਹਨ। ਉਸ ਦੀ ਸਮਾਜਿਕ ਰਾਜਨੀਤਕ ਬੋਧ ਦੀ ਦ੍ਰਿਸ਼ਟੀ ਪੈਨੀ ਹੈ ਤਾਂਹੀ ਹੀ ਤਾਂ ਉਹ ਕਹਿੰਦਾ ਹੈ:

"ਗਲੀਆਂ ਵਿਚ ਇੱਥੇ ਨਰਕ ਵਕੇਂਦਾ, ਭਾਗੀਂ ਭਰਿਆ ਭ੍ਰਿਸ਼ਟਾਚਾਰ,
ਜਿੱਤ ਮੁੱਖ ਦੇਖਹੁ ਏਹੁ ਕੁੱਝ ਪਾਵਹੁ, ਤਾਕਾਂ ਵਿਚ ਬਹੇ ਸਭ ਕੂੜਿਆਰ।"...22

ਗੁਰਸਿੱਖੀ ਵਿਚ ਆਦਿ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦੀ ਪ੍ਰਥਾ ਦਾ ਸੂਤਰਪਾਤ ਕੀਤਾ ਸੀ ਪਰਖ ਦੁਆਰਾ ਅਤੇ ਪਰਖ ਦੀ ਕਸਵੱਟੀ ਸੀ ਸੇਵਾ ਅਤੇ ਸਦਾ ਹੁਕਮ ਵਿਚ ਵਿਚਰਨ ਵਾਲਾ ਜੀਵਨ। ਇਹੋ ਜਿਹੇ ਸਿੱਖਾਂ ਵਿਚੋਂ ਹੀ ਇਕ ਫਿਰ ਗੁਰੂ ਪਦਵੀ ਨਾਲ ਸੁਸ਼ੋਭਿਤ ਕਰ ਦਿਤੇ ਜਾਂਦੇ ਸਨ:

"ਉਸ ਦੀ ਹੀ ਜਿਨ੍ਹਾਂ ਕਰੀ ਚਾਕਰੀ, ਸੱਚ ਦੇ ਰਾਹੀਂ ਚੱਲ ਕੇ,
ਉਸ ਦੇ ਰਾਹੀਂ ਚੱਲਦੇ ਚੱਲਦੇ, ਬਹਿ ਗਏ ਡੇਰਾ ਮੱਲ ਕੇ।"....32

ਕਵੀ ਨੂੰ ਇਹ ਸੋਝੀ ਹੈ ਕਿ ਗੁਰਮੁਖਾਂ ਦੇ ਮਾਰਗ ਵਿਚ ਮਾਇਆ ਬੜੇ ਬਖੇੜੇ ਖੜ੍ਹੇ ਕਰਦੀ ਹੈ। ਇਸ ਨੂੰ ਕਬੀਰ ਜੀ ਪਹਿਲਾਂ ਹੀ ਸੰਤਾਂ ਦੀ ਵੈਰਨ ਕਹਿ ਚੁੱਕੇ ਹਨ, ਇਹ ਬੜੀ

ਨਟਖਟ ਵੀ ਹੈ। ਇਸ ਦੇ ਮਾਰੂ ਅਸਰ ਤੋਂ ਕੋਈ ਗੁਰਮੁਖ ਹੀ ਬਚ ਸਕਦਾ ਹੈ। ਗੁਰੂ ਦੀ ਸੇਵਾ, ਗੁਰੂ ਬਾਣੀ, ਨਾਮ ਸ਼ਬਦ ਦੇ ਲੜ ਲੱਗਣ ਕਵੀ ਦੇ ਮੁਤਾਬਿਕ ਮਾਇਆ ਦੀ ਮਾਰ ਤੋਂ ਮਹਿਫੂਜ਼ ਹੋਇਆ ਜਾ ਸਕਦਾ ਹੈ। ਕਵੀ ਪੌਰਾਣਿਕ ਸਾਹਿਤ ਦੇ ਹਵਾਲਿਆਂ ਨਾਲ ਕਰਨੀ ਵਾਲੇ ਪੁਰਖਾਂ ਪ੍ਰਹਿਲਾਦ ਆਦਿਕ ਦੇ ਸੱਚੇ ਸੱਜਣ ਦੀ ਪਹਿਚਾਣ ਕਰਨ ਵਾਲਿਆਂ ਵਿਚ ਸ਼ੁਮਾਰ ਹੋਣ ਨੂੰ ਵੀ ਯਾਦ ਕਰਦਾ ਹੈ:

"ਜਿਨ੍ਹਾਂ ਨੇ ਲਾਈਆਂ ਸੱਚੇ ਸਾਈਆਂ, ਬਿਖ ਭੀ ਅੰਮ੍ਰਿਤ ਜਾਣ ਪੀਏ;
ਜਲਦੇ ਥੰਮ੍ਹਾਂ ਨਾਲ ਲਿਪਟ ਗਏ, ਕਰ ਸਾਜਨ ਦੀ ਪਹਿਚਾਣ ਜੀਏ।

ਸੱਜਣਾਂ ਦੇ ਸਾਥ ਵਿਚ ਰਸਤੇ ਆਸਾਨ ਹੋ ਜਾਂਦੇ ਹਨ:

"ਜਿਸ ਰਾਹੀ ਸੰਗ ਵੱਸਣ ਪਿਆਰੇ, ਕਦੇ ਭੀ ਵਾਟ ਥਕਾਵੇ ਨਾ;
ਝੱਖੜ ਝਾਂਜਾ ਮੀਂਹ-ਸ਼ੀਂਹ ਵਰਸੇਂਦਾ, ਦਾਮਨੀ ਕਦੇ ਡਰਾਵੇ ਨਾ।...36

ਜੇ ਵਣਜਾਰੇ ਨੇ ਇਸ ਜਗਤ ਵਿਚ ਆ ਕੇ ਕੋਈ ਸੱਚਾ ਵਣਜ ਨਹੀਂ ਵਿਹਾਜਿਆ ਤਾਂ ਹਾਰੇ ਜੁਆਰੀਏ ਵਾਂਗੂੰ ਦੋਵੇਂ ਹੱਥ ਖਾਲੀ ਝਾੜ ਕੇ ਜਾਣਾ ਪਵੇਗਾ। ਇਸ ਲਈ ਸ਼ੁਭ ਕਰਮਨ ਦਾ ਵੇਲਾ ਵਿਹਾਉਣ ਤੋਂ ਪਹਿਲਾਂ ਪਹਿਲਾਂ ਹੀ ਸੁਚੇਤ ਹੋ ਲਿਆ ਜਾਵੇ। ਫਿਰ ਪਛਤਾਵੇ, ਝੋਰੇ, ਉਦਾਸੀ ਅਤੇ ਲਾਚਾਰੀ ਤੋਂ ਬਿਨਾਂ ਹੋਰ ਕੀ ਹੱਥ ਆਵੇਗਾ। ਦੇਹੁ ਜਾਂ ਸਰੀਰ ਦਾ ਸਾਥ ਨਿਖੁੱਟਣ ਬਾਅਦ ਫਿਰ ਵਣਜਾਰਾ ਕਿਹੜਾ ਵਣਜ ਕਮਾ ਸਕੇਗਾ। ਇਸ ਲਈ ਕਵੀ ਉਸਨੂੰ ਸ਼ਬਦਾਂ ਦੀਆਂ ਠੋਕਰਾਂ ਮਾਰ ਮਾਰ ਕੇ ਜਗਾਉਣ ਦੀ ਕੋਸ਼ਿਸ਼ ਵਿਚ ਹੈ:

"ਆਏ ਸੀ ਇੱਥੇ ਵਣਜ ਕਮਾਵਣ, ਤੁਰ ਗਏ ਹੱਥੋਂ ਖਾਲੀ,
ਮਸੇ ਮਸੇ ਸੀ ਪਾਈ ਇਹ ਦਿਹਰੀ, ਭੀ ਨਾ ਗਈ ਸੰਭਾਲੀ।
ਖੁਹਲੇ ਸਾਰੇ ਬਾਰੀਆਂ ਬੂਹੇ, ਉੜ ਗਈ ਜਿੰਦ ਮਤਵਾਲੀ,
ਸਾਰਾ ਲੈ ਗਈ ਸਾਥ ਖਜਾਨਾ, ਰਹਿ ਗਿਆ ਹੱਥੋਂ ਖਾਲੀ।.....40

ਕਵੀ ਆਪਣੇ ਸੱਜਣ ਦੀ ਚੰਨ ਨਾਲ ਤੁਲਨਾ ਕਰਦਾ ਹੈ ਕਿ ਜਿਵੇਂ ਚੰਦਰਮਾਂ ਨੂੰ ਸੁਨਹਿਰੀ ਰਿਸ਼ਮਾਂ ਦਾ ਕੋਈ ਕਾਲ ਨਹੀਂ ਇਸੇ ਤਰ੍ਹਾਂ ਹੀ ਉਸ ਦੇ 'ਲਾਲ' ਪਾਸ ਜੋ ਵੀ ਆਉਂਦਾ ਹੈ ਉਹ ਸਭ ਲੁਟਾਈ ਜਾਂਦਾ ਹੈ। ਜਿਉਂ ਜਿਉਂ ਆਈ ਜਾਂਦਾ ਹੈ ਉਹ ਵਰਤਾਈ ਜਾਂਦਾ ਹੈ। ਮਾਇਆ ਨੂੰ ਨਦੀ ਦੇ ਜਲ ਜਿਉਂ ਪ੍ਰਵਾਹ ਮਈ ਸਮਝਣ ਵਾਲੇ ਚੰਗੇ ਰਹਿੰਦੇ ਹਨ। ਪਰ ਇਸਨੂੰ ਛੱਪੜ ਦੇ ਪਾਣੀ ਜਿਉਂ ਕੈਦ ਕਰਨ ਵਾਲਿਆਂ ਦਾ ਆਪਣਾ ਜੀਵਨ ਵੀ ਬੁੱਸ ਜਾਂਦਾ ਹੈ। ਮਾਇਆ ਨੂੰ ਸਮਾਜਿਕ ਵਰਤਾਰਾ ਸਮਝਣ ਵਾਲਾ ਹੀ ਸ਼ਾਂਤ ਚਿੱਤ ਅਨੰਦ ਰੂਪ ਹੋ ਸਕਦਾ ਹੈ।

ਸਮਾਜਿਕ ਵਖਰੇਵਿਆਂ ਵਾਲਾ ਜੀਵਨ ਸੰਪੂਰਨ ਨਹੀਂ ਕਿਹਾ ਜਾ ਸੱਕਦਾ। ਸਾਧੂ ਜਨ ਸਭ ਦੀਆਂ ਮੁੱਢਲੀਆਂ ਲੋੜਾਂ ਦੀ ਪੂਰਤੀ ਲੋਚਦੇ ਹਨ। ਪਰ ਪ੍ਰਬੰਧ ਐਸਾ ਹੈ ਕਿ ਕਿਸੇ ਨੂੰ ਲੇਟਣ ਲਈ ਮਖ਼ਮਲ ਤੇ ਕਿਸੇ ਨੂੰ ਕੰਕਰ ਪੱਥਰ ਮਿਲਦੇ ਹਨ। ਮਾਇਆਵਾਦੀ ਨਜ਼ਾਮ ਦੇ ਅੰਤਰ ਵਿਰੋਧਾਂ ਨੂੰ ਸਮਝਣ ਲਈ ਵੀ ਸਾਡਾ ਸ਼ਾਇਰ ਚੇਤੰਨ ਹੈ। ਜਿਸ ਦੀ ਝਲਕ ਉਸਦੀ ਰਚਨਾ ਵਿਚ ਅਨੇਕ ਥਾਈਂ ਮਿਲਦੀ ਹੈ :

"ਕਿਧਰੇ ਕੰਕਰ ਕਿਧਰੇ ਮਖ਼ਮਲ, ਇਸ ਜੱਗ ਓਸ ਉਪਾਏ;
ਇਸ ਮਾਇਆਵੀ ਮੰਡੀ ਦੇ ਵਿਚ, ਇਹ ਜੀਵ ਜੰਤ ਭਰਮਾਏ।"...46

"ਜੋ ਭੀ ਆਇਆ ਇਸ ਜਗ ਉਤੇ, ਮਾਇਆ ਨੇ ਉਲਝਾਇਆ,
ਮੁੱਕ ਗਈ ਸਭ ਜਿਊਣ ਦੀ ਪੂੰਜੀ, ਕੁਝ ਨਾ ਗਿਆ ਕਮਾਇਆ।..53

"ਹੇ ਵਣਜਾਰੇ! ਮਾਇਆ ਦਾ ਰੰਗ ਗੂੜ੍ਹਾ ਕਾਲਾ;
ਇਸ ਵਿਚੋਂ ਕਦੇ ਫੁੱਟ ਨਾ ਸਕੇ, ਜੀਵਨ ਜੋਤ ਉਜਾਲਾ।"...62

ਕਵੀ 'ਅੰਮ੍ਰਿਤ ਰਸ ਵਿਚ ਡੁੱਬ ਕੇ ਆਇਆ, ਸੁਰਾਂ 'ਚ ਗੁੱਧਾ ਸਾਜ਼ ਸੁਣ ਰਿਹਾ ਹੈ। ਹੁਣ ਉਸ ਦਾ ਆਪਾ ਇਕ ਗੀਤ ਦਾ ਰੂਪ ਧਾਰਨ ਕਰ ਗਿਆ ਹੈ। ਉਹ ਅੰਮ੍ਰਿਤ ਵੇਲੇ ਜਦੋਂ ਧਿਆਨ ਰਤ ਹੁੰਦਾ ਹੈ ਤਾਂ ਉਸ ਅਲੌਕਿਕ ਅਨੰਦ ਦਾ ਬਾਖਾਨ ਸੁਣਨ ਲੱਗਾ ਉਹ ਫਿਰਕੂ ਵਲਗਣਾਂ ਤੋਂ ਭੀ ਉਪਰ ਉੱਠ ਜਾਂਦਾ ਹੈ;

"ਏਸ ਫਿਜ਼ਾ 'ਚੋਂ ਉਠੇ ਜੋ ਰੰਗਤ, ਧੀਮਾ ਉਸ ਦਾ ਰਾਜ਼ ਸੁਣੋ;
ਇਹ ਪਵਣਾਂ ਵਿਚ ਪਰਵਾਜ਼ ਸੁਣੋ,
ਸੁਰਾਂ 'ਚ ਗੁੱਧਾ ਸਾਜ਼ ਸੁਣੋ
ਅੱਲਾ ਹੂ ਆਵਾਜ਼ ਸੁਣੋ।"...79

'ਤਰਸ' ਵਾਸਤੇ ਉਸਦਾ ਸਤਿਗੁਰੂ ਸੱਚਾ ਸ਼ਾਹ ਹੈ। ਕੁੰਜੀ ਬਰਦਾਰ ਹੈ ਅਤੇ 'ਨਾਮ ਰੂਪੀ ਪੂੰਜੀ' ਵੀ ਉਸਦੀ ਕਿਰਪਾ ਨਾਲ ਪਰਾਪਤ ਹੁੰਦੀ ਹੈ। ਸਤਿਗੁਰੂ ਦੇ ਪਿਆਰੇ ਸਿੱਖ ਅੰਬਰਾਂ ਵਿਚ ਸਦਾ ਤਾਰੇ ਬਣ ਕੇ ਚਮਕਦੇ ਹਨ। ਸੱਚ ਦੀ ਕਮਾਈ ਕਰਨ ਵਾਲੇ ਗੁਰੂ ਸਿੱਖ ਹੀ ਸੱਚਾ ਜੀਵਨ ਜਿਊਂਦੇ ਹਨ। ਸੱਚ ਦੇ ਰਾਹ ਤੇ ਚੱਲਦਿਆਂ ਉਹ ਕੰਡਿਆਂ ਦੀ ਸੇਜ ਨੂੰ ਵੀ ਅੰਗੀਕਾਰ ਕਰ ਲੈਂਦੇ ਹਨ। ਪਰ ਉਹ ਜਿੱਥੇ ਵੀ ਜਾਣਗੇ, ਸੱਚ ਦੀ ਦਾਤ ਹੀ ਵਰਤਾਉਣਗੇ। ਇਹੋ ਗੁਰਮੁਖਾਂ ਦੀ ਵੱਡੀ ਨਿਸ਼ਾਨੀ ਹੈ। ਮਨੁੱਖ ਦੀ ਦੇਹ ਮਿੱਟੀ ਦੀ ਬਣੀ ਹੈ ਅਤੇ ਇਸਨੇ ਮਿੱਟੀ ਵਿਚ ਮਿਲ ਜਾਣਾ ਹੈ। ਪਰ ਜੀਵਨ ਦੇ ਸਾਰੇ ਖੇਡ ਤਮਾਸ਼ੇ ਇਸ ਦੇਹ ਨਾਲ ਹੀ ਖੇਡੇ ਜਾਂਦੇ ਹਨ। ਸਿਆਣਾ ਮਨੁੱਖ ਉਹ ਹੀ ਹੈ ਜੋ ਜੀਵਨ ਦੇ ਮਨੋਰਥ ਨੂੰ ਸਮਝਕੇ ਸਤਿ ਮਾਰਗ ਉਤੇ ਚੱਲਦਾ ਹੈ ਅਤੇ ਕੂੜ ਕੁਸੱਤ ਦਾ ਵਿਰੋਧ ਕਰਦਾ ਹੈ। ਕਵੀ ਕੱਚੇ ਘੜੇ ਤੇ ਤਰਨ ਵਾਲਿਆਂ ਨੂੰ ਅਤੇ ਫ਼ਰੰਗੀ ਸਰਕਾਰ ਵੱਲੋਂ ਬੀੜੀਆਂ ਤੋਪਾਂ ਨਾਲ ਮਲੇਰ ਕੋਟਲੇ ਵਿਚ ਉਡਾਏ ਜਾਣ ਵਾਲੇ ਨਾਮਧਾਰੀ ਗੁਰਸਿੱਖਾਂ ਨੂੰ, ਅਠਾਰ੍ਹਵੀਂ ਸਦੀ ਵਿਚ ਬੰਦ ਬੰਦ ਕਟਵਾਉਣ ਵਾਲੇ ਗੁਰੂ ਪਿਆਰਿਆਂ ਨੂੰ ਇਕੋ ਦਰਜਾ ਦਿੰਦਾ ਹੈ ਕਿ ਇਹ ਸਾਰੇ ਹੀ ਆਪਣੇ ਪਿਆਰੇ ਦੇ ਦਰ ਤੇ ਸੀਸ ਭੇਟ ਕਰਨ ਵਾਲੇ ਸਨ। ਇਹੋ ਜਿਹੇ ਸਿਰਲੱਥ ਪ੍ਰੇਮੀਆਂ ਦੇ ਸਿਮਰਨ ਨਾਲ ਕਿਸੇ ਵੀ ਭਾਸ਼ਾ ਦੀ ਕਾਵਿਕ ਅਮੀਰੀ ਵਿਚ ਬੇਓੜਕ ਵਾਧਾ ਹੋ ਸਕਦਾ ਹੈ। ਤੇ 'ਤਰਸ' ਜੀ ਇਹ ਕਾਰਜ ਬਖੂਬੀ ਨਿਭਾਹੁੰਦੇ ਹਨ। ਉਹਨਾਂ ਦੀ ਕਵਿਤਾ ਦਾ ਰਸ ਵੀ ਇਸੇ ਵਿਚ ਹੈ :

"ਤਾਰ ਗਏ ਉਹ ਜੀਵਨ ਬੇੜੇ, ਜਿਨ ਪ੍ਰਭ ਪ੍ਰੀਤਾਂ ਮਾਣੀਆਂ;

ਸਤਿਗੁਰ ਦੀਆਂ ਸੁਣੋ ਕਹਾਣੀਆਂ;
ਇਹ ਇੱਕੋ ਮਨ ਲਾਣੀਆਂ
ਅੱਖੀਆਂ ਜਾਣ ਪਛਾਣੀਆਂ।...95

"ਜੁੜੇ ਰਹੇ ਪਰ ਸੀ ਨਹੀਂ ਕੀਤੀ, ਜਦੋਂ ਕੋਹੇ ਆਣ ਕਸਾਈਆਂ;
ਐਸੀਆਂ ਅੱਖੀਆਂ ਲਾਈਆਂ
ਮਿਲਦੀਆਂ ਸਦਾ ਵਧਾਈਆਂ
ਕਰ ਗਏ ਉਚ ਕਮਾਈਆਂ।"....96

ਪ੍ਰਕਿਰਤੀ ਚਿਤਰਣ ਬਿਨਾਂ ਕਵਿਤਾ ਦਾ ਸ਼ਿੰਗਾਰ ਅਧੂਰਾ ਰਹਿੰਦਾ ਹੈ। ਸਾਡਾ ਕਵੀ ਆਪਣੀ ਪ੍ਰਕਿਰਤੀ ਤੋਂ ਹੀ ਪ੍ਰਕਿਰਤੀ ਪ੍ਰੇਮੀ ਹੈ। ਉਸਨੂੰ ਸਾਰਾ ਬ੍ਰਹਿਮੰਡ ਇਕ ਲੈਅ ਵਿਚ ਬੱਝਿਆ ਹੋਇਆ ਇਲਾਹੀ ਬਾਣੀ ਦਾ ਗੀਤ ਗਾਉਂਦਾ ਮਾਲੂਮ ਹੁੰਦਾ ਹੈ। ਅੰਮ੍ਰਿਤ ਵੇਲੇ ਦਾ ਸਿਖ-ਸੰਸਕਾਰਾਂ ਵਿਚ ਵੱਡਾ ਸਥਾਨ ਹੈ। ਹੇਠ ਲਿਖੀਆਂ ਤੁਕਾਂ ਕੁਦਰਤ ਪ੍ਰੇਮ ਵਿਚ ਭਿੱਜੇ ਕਵੀ ਦੀ ਕਲਮ ਦੀ ਨੋਕ ਤੇ ਹੀ ਆ ਸੱਕਦੀਆਂ ਹਨ:

"ਹੇ ਵਣਜਾਰੇ! ਸੁਣੋ ਸਦਾ ਚਿਤ ਲਾਏ;
ਚੰਨ ਚੰਦਰਮਾ ਸੂਰਜ ਤਾਰੇ ਸਾਰਾ ਵਣ ਤ੍ਰਿਣ ਗਾਏ।

.... .... .....

ਅੰਮ੍ਰਿਤ ਵੇਲੇ ਉਠ ਕੇ ਪੰਛੀ, ਗਾਵਣ ਉਸ ਦੀ ਗਾਈ ਬਾਣੀ;
ਤਰ ਜਾਵਣ ਉਹ ਜੀਵ ਜਗਤ ਦੇ, ਜਿਨ ਇਹ ਧੁੰਨ ਪਛਾਣੀ।
ਤੁਰੀ ਜਾਏ ਇਹ ਗੀਤ ਸਮੇਂ ਦੀ, ਕੋਈ ਆਏ ਕੋਈ ਜਾਏ
ਰਾਖਹੁ ਨਿਗਾਹ ਟਿਕਾਏ,
ਸੁਣੋ ਸਦਾ ਚਿਤ ਲਾਏ
ਇਹ ਵਣ ਤ੍ਰਿਣ ਸਾਰਾ ਗਾਏ।"...109

"ਸਮਾਂ ਸੁਹਾਣਾ ਅੰਮ੍ਰਿਤ ਵਰਸੇ, ਜਾਗੋ ਮੀਤ ਪਿਆਰੇ!
ਮੇਟ ਲਵੋ ਅੰਧਰਾ ਮਨ ਤੋਂ, ਪਾਵਹੁ ਸਭੇ ਸੂਰ ਦੀਦਾਰੇ।"...116

ਗੁਰਬਾਣੀ ਦੀ ਇਕ ਤੁਕ ਹੈ ਜਿਸ ਦਾ ਭਾਵ ਹੈ ਕਿ ਰਾਤਾਂ ਬੇਸ਼ਕ ਕਿੰਨੀਆਂ ਕਾਲੀਆਂ ਹੋ ਜਾਵਣ, ਸੁਪੈਦ ਸ਼ੈਆਂ ਤਾਂ ਸੁਪੈਦ ਹੀ ਰਹਿਣਗੀਆਂ। ਇਸੇ ਭਾਵ ਨੂੰ ਸਾਡਾ ਕਵੀ ਇਉਂ ਮੂਰਤੀਮਾਨ ਕਰਦਾ ਹੈ :

"ਪੌਣਾਂ ਦੇ ਵਿਚ ਜ਼ਹਿਰਾਂ ਭਰੀਆਂ, ਮੀਂਹ ਵਰਸੇ ਅੰਗਿਆਰੇ:
ਫਿਰ ਭੀ ਅਜੇ ਅਨੰਦ ਮਾਣਦੇ, ਪ੍ਰਭ ਜੀ ਭਗਤ ਪਿਆਰੇ।"...123

ਕਿਉਂਕਿ ਦੁਨੀਆਂ ਤੇ ਆਉਣ ਦਾ ਮਨੋਰਥ ਵਿਰਲੇ ਸੱਜਣ ਪੁਰਖਾਂ ਨੂੰ ਹੀ ਗਿਆਤ ਹੁੰਦਾ ਹੈ ਬਹੁਤੇ ਲੋਕਾਂ ਦੀ ਇਸ ਧਰਤੀ ਤੇ ਫੇਰੀ ਕੋਈ ਸਾਰਥਕ ਨਤੀਜੇ

ਨਹੀਂ ਕੱਢ ਸਕਦੀ ਕਿਉਂ ਜੁ ਉਹ ਲੋਕ ਧਨ ਪਦਾਰਥ ਅਤੇ ਦੁਨਿਆਵੀ ਰਿਸ਼ਤਿਆਂ ਵਿਚ ਹੀ ਪਰਚੇ ਰਹਿੰਦੇ ਹਨ। ਮਨੁੱਖਾ-ਮੁਕਤੀ ਦੇ ਸੰਗਰਾਮ ਵਿਚ ਭਾਗ ਲਏ ਬਿਨਾਂ ਜੀਵਨ ਯਾਤਰਾ ਸਫਲ ਨਹੀਂ ਹੋ ਸਕਦੀ:

"ਜੱਗ ਵਿਚ ਰਿਸ਼ਤੇ ਗੰਢਣ ਵਾਲੇ, ਮਾਇਆ ਸੋਨ ਜ਼ੰਜੀਰਾਂ;
ਕੁਝ ਭੀ ਹੱਥ ਰਿਹਾ ਨਾ ਕਿਸ ਦੇ, ਤੁਰ ਗਏ ਵਾਂਗ ਫ਼ਕੀਰਾਂ।
ਏਸ ਜਗਤ ਜੋ ਭਰਮਣ ਪੈ ਗਏ, ਆਖਰ ਮਿਲਣ ਉਜਾੜਾਂ,
ਮਾਇਆ ਪਿਛੇ ਉਮਰ ਬਿਤਾਈ, ਹਫ ਗਏ ਵਾਂਗ ਅਨਾੜਾਂ।"....125

ਸਿੱਖ ਅਤੇ ਸਤਿਗੁਰੂ ਦੀ ਜਜ਼ਬੇ ਗੁੱਧੀ ਇਕਸੁਰਤਾ ਬਾਰੇ ਤਰਸ-ਕਾਵਿ ਵਿਚ ਸੁੰਦਰ ਚਿਤਰਣ ਮਿਲਦਾ ਹੈ— ਸਿੱਖੀ ਦੀ ਨੀਂਹ ਸਿੱਖ ਅਤੇ ਗੁਰੂ ਦੇ ਰਿਸ਼ਤੇ ਉਪਰ ਟਿੱਕੀ ਹੋਈ ਹੈ :

"ਸਤਿਗੁਰ ਚੰਦਨ ਤਾਰਿਆਂ ਘਿਰਿਆ; ਧਰਤੀ ਵਰਸੇ ਨੂਰ;
ਜਦੋਂ ਕਦੇ ਇਹ ਅੰਦਰ ਵੱਸ ਜਏ, ਜੀਵਨ ਰਸ ਭਰਪੂਰ।" .... 138

"ਸ਼ਬਦ ਸਤਿਗੁਰੂ ਸੰਗ ਸਮਇਆਂ, ਸਭ ਕੌੜ ਰੰਗ ਰੁਕ ਜਾਵਣਗੇ;
ਭਰਮ ਭੂਤ ਲੁੱਕ ਜਾਵਣਗੇ,
ਰਸ ਮੀਠੇ ਸੁੱਕ ਜਾਵਣਗੇ,
ਜਮ ਗੇੜੇ ਮੁੱਕ ਜਾਵਣਗੇ।"...153

ਜੀਵਨ ਦਾ ਆਧਾਰ ਮੀਤ ਪਿਆਰਿਆਂ ਦੀ ਯਾਦ ਹੁੰਦੀ ਹੈ ਤੇ ਕਵੀ ਨੇ ਯਾਦ ਕਟੋਰੀ ਦਾ ਇਕ ਸਮਾਸ ਵੀ ਸਿਰਜਿਆ ਹੈ ਅਤੇ ਇਕ ਰੂਪਕ ਵੀ ਘੜ ਲਿਆ ਹੈ। ਅਨਘੜ ਵਿਚਾਰਾਂ ਦੀ ਬਦਲੀ ਛਟ ਗਈ ਹੈਂ ਅਤੇ ਸ਼ੁਭ ਵਿਚਾਰਾਂ ਦੀ ਸਤਰੰਗੀ ਪੀਂਘ ਪੈ ਗਈ ਹੈ:

"ਬਰਖਾ ਬਦਲੀ ਸਾਫ ਹੋਈ, ਹੁਣ ਪਈ ਪੀਂਘ ਸਤਰੰਗੀ;
ਹੱਥ ਜੋੜ ਅਸਾਂ "ਯਾਦ-ਕਟੋਰੀ" ਫੇਰ ਸੱਜਨ ਤੋਂ ਮੰਗੀ!" 163

ਪ੍ਰਕਿਰਤੀ ਨਾਲ ਵੀ ਸਾਡਾ ਕਵੀ ਗਾਹੇ-ਬਗਾਹੇ ਸੰਵਾਦ ਰਚਾਉਂਦਾ ਰਹਿੰਦਾ ਹੈਂ। ਪ੍ਰਕਿਰਤੀ ਅਤੇ ਮਨੁੱਖ ਦਾ ਆਦਿ ਕਾਲ ਤੋਂ ਬੜਾ ਪੀਡਾ ਸਬੰਧ ਹੈ। ਇਸ ਲਈ ਉਹ ਬਨਸਪਤੀ ਬੱਦਲ ਅਤੇ ਪੰਛੀਆਂ ਦੇ ਗੀਤ ਸੁਣਨ ਵਿਚ ਲਗਾਤਾਰ ਰੁਝਿਆ ਰਹਿੰਦਾ ਹੈ :

"ਘਣੇ ਰੁੱਖ ਤੇ ਗਾਵੇ ਪੰਛੀ, ਲੱਗਦੇ ਬੋਲ ਪਿਆਰੇ;
ਧੁੰਨ ਨਾ ਮੈਥੋਂ ਜਾਏ ਪਛਾਣੀ, ਸੱਜਨ ਵਸੰਦਾ ਸਾਰੇ।
ਦੂਰ ਪਰੇ ਪਰਬਤ ਨੂੰ ਛੂਹ ਰਹੀ, ਇਕ ਬਦਲੋਟੀ ਆਕੇ,
ਬੈਠੀ ਜਿੰਦ ਵਰਾਂਡੇ ਤੱਕੇ, ਸਾਰੀ ਪ੍ਰਭ ਜੀ ਸੰਗ ਸਮਾਕੇ।"...167

ਸਾਡਾ ਲੋਕ ਗੀਤ ਹੈ

"ਭਗਤ ਪਿਆਰੇ ਰੱਬ ਨੂੰ, ਜਿਵੇਂ ਮਾਵਾਂ ਨੂੰ ਪੁੱਤਰ ਪਿਆਰੇ"

ਤੇ ਸਾਡਾ ਕਵੀ 'ਤਰਸ' ਵੀ ਕਿਤੇ ਕਿਤੇ ਆਪਣੀਆਂ ਸਤਰਾਂ ਨੂੰ ਲੋਕ ਗੀਤਾਂ ਦੀ ਚਾਸ਼ਨੀ ਵਿਚ ਡੁਬੋਕੇ ਕਾਵਿਕ ਮਿਠਾਸ ਵਿਚ ਵਾਧਾ ਕਰ ਲੈਂਦਾ ਹੈ :

"ਜੋ ਸਦ ਸਾਜਨ ਦੇ ਸੰਗ ਵੱਸਣ, ਜੱਗ ਵਿਚ ਰਹਿਣ ਨਿਆਰੇ;
ਰੱਬ ਨੂੰ ਭਗਤ ਪਿਆਰੇ,
ਜਿਉਂ ਪੂਤ ਪਿਤਾ ਦੇ ਤਾਰੇ,
ਇਹ ਨਾਤੇ ਵਾਰੇ ਵਾਰੇ।....180

ਕਵੀ ਦੇ ਨਰੋਏ ਜੀਵਨ ਦਰਸ਼ਨ ਦੀਆਂ ਝਲਕਾਂ ਵੀ ਉਸਦੀ ਰਚਨਾ ਵਿਚੋਂ ਮਿਲਦੀਆਂ ਹਨ। ਗੁਰਮਤ ਦਾ ਮਾਰਗ ਆਪਣੀ ਲੋੜ ਤੋਂ ਵੱਧ ਦਾ ਪਦਾਰਥ ਵੰਡਣ ਵਰਤਾਉਣ ਦਾ ਹੈ। ਸਾਡਾ ਕਵੀ ਵਾਰਿਸ਼ ਸ਼ਾਹ ਵੀ ਇਹੋ ਕਹਿੰਦਾ ਹੈ :

"ਪੱਲੇ ਦੌਲਤਾਂ ਹੋਣ ਤਾਂ ਵੰਡ ਦੇਈਏ, ਗੰਢੀ ਛੋੜਿਆਂ ਨਾਂਹ ਸਦਾਈਏ ਜੀ।"

ਕਿ ਫਲਾਣਾ ਮਰਨ ਤੋਂ ਬਾਅਦ ਧਨ ਦੀਆਂ ਇਤਨੀਆਂ ਗੰਢਾਂ ਛੱਡ ਗਿਆ ਹੈ। ਇਹ ਸੋਭਾ ਕੋਈ ਵਧੀਆ ਨਹੀਂ। ਇਸੇ ਲਈ ਤਰਸ ਕਵੀ ਲਿਖਦਾ ਹੈ :

"ਵੰਡ ਦੇਣ ਜੇ ਬਹੁਲਤ ਹੋਵੇ, ਵਧ ਵਧ ਜਾਏ ਕਮਾਈ;
ਦਾਨ ਦੇਂਦਿਆਂ ਘਟੇ ਨਾ ਦੌਲਤ, ਪੁੱਨਰ ਇਹ ਸਚਾਈ।"...187

ਉਸ ਦੀ ਕਵਿਤਾ ਵਿਚ ਸਰੋਦੀ ਅੰਸ਼ ਵੀ ਕਾਫੀ ਮਾਤਰਾ ਵਿਚ ਵਿੱਦਮਾਨ ਹੈ। ਜਿਵੇ :

"ਦੁੱਖ ਭੀ ਤੇਰਾ, ਸੁੱਖ ਭੀ ਤੇਰਾ, ਸੱਭੇ ਭੇਖ ਤੁਹਾਰੇ;
ਇਹ ਧੰਨ ਭਾਗ ਹਮਾਰੇ,
ਤੱਕ ਤੱਕ ਜੀਏ ਨਜ਼ਾਰੇ,
ਪ੍ਰਭ ਜੀ! ਵਾਰੇ ਵਾਰੇ।"....189)

"ਜੀਵਨ ਵਿਚ ਕਦੇ ਔੜ ਨਾ ਆਵੇ,
ਵਰਸੇ ਮੀਂਹ ਉਪਕਾਰਾਂ ਦਾ,
ਭਗਤਨ ਭਰੇ ਭੰਡਾਰਾਂ ਦਾ,
ਕਿੱਸਾ ਮੁੱਕੇ ਵਿਕਾਰਾਂ ਦਾ,
ਨਹੀਂ ਪਾਰਾਵਾਰ ਪਿਆਰਾਂ ਦਾ।" — (193)

"ਬੁੱਲਿਆ! ਸ਼ਹੁ ਅਸਾਥੋਂ ਵੱਖ ਨਹੀਂ - ਪਰ ਤੇਰੀ ਵੇਖਣ ਵਾਲੀ ਅੱਖ ਨਹੀਂ" ਇਸ ਸੂਫ਼ੀ-ਕਲਾਮ ਦੀ ਮੂਲ ਭਾਵਨਾ ਨਾਲ ਓਤਪੋਤ ਸਾਡਾ ਕਵੀ ਵੀ ਆਪਣੇ ਮੁਰਸ਼ਦ ਦੇ ਰੰਗ ਵਿਚ ਰੰਗਿਆ ਗਿਆ ਹੈ।:

"ਜਿਉਂ ਜਿਉਂ ਤੁਰਦੇ ਜਾਓ ਅਗੇਰੇ, ਇਕ ਰੰਗ ਬਿਖਰਦਾ ਜਾਏ;
ਜਿਨ ਜਨ ਨੇਤਰ ਬਖਸ਼ਿਸ਼ ਹੋਈ, ਇਕ ਨੂਰ ਨਿਖਰਦਾ ਜਾਏ।..(195)

ਦਲਬੀਰ ਸਿੰਘ 'ਤਰਸ' ਦੀ ਕਵਿਤਾ ਵਿਚ ਗੁਰਮਤ ਕਾਵਿ ਸੂਫ਼ੀ ਕਲਾਮ ਅਤੇ ਭਗਤੀ ਕਾਵਿ ਧਾਰਾ ਦਾ ਸਮਾਵੇਸ਼ ਹੁੰਦਾ ਹੈ। ਉਹ ਆਪਣੇ ਇਸ਼ਟ ਜਾਂ ਸਤਿਗੁਰੂ ਦੇ ਰੰਗ ਵਿਚ ਰੰਗਿਆ ਹੋਇਆ ਹੈ ਤੇ ਚਾਹੁੰਦਾ ਹੈ ਕਿ ਉਸਨੂੰ ਸਾਰੀ ਸ੍ਰਿਸ਼ਟੀ ਇਸੇ ਰੰਗ ਵਿਚ ਰੰਗੀ ਹੋਈ ਵਿਖਾਈ ਦੇਵੇ। ਉਹ ਮੋਹ-ਮਾਇਆ, ਮਮਤਾ, ਲੋਭ ਲਾਲਚ ਜਾਂ ਹਉਮੈ ਆਦਿ ਤਨ ਮਨ ਦੇ ਵਿਸ਼ੇ ਵਿਕਾਰਾਂ ਤੋਂ ਬਚਣ ਲਈ ਗੁਰ ਸ਼ਬਦ ਦੀ ਸੇਧ ਵਿਚ ਤੁਰਨਾ ਹੀ ਜੀਵਨ ਮੁਕਤ ਹੋਣ ਦਾ ਵਸੀਲਾ ਸਮਝਦਾ ਹੈ। ਉਹ ਆਪਣੇ ਨਿਜ ਦੀਆਂ ਸੌੜੀਆਂ ਵਲਗਣਾਂ ਤੋਂ ਉਪਰ ਉਠ ਕੇ ਸਾਰੀ ਲੁਕਾਈ ਅਤੇ ਪ੍ਰਕਿਰਤੀ ਨਾਲ ਏਕਾਕਾਰ ਕਰਕੇ, ਅਨੰਦ ਦੀ ਅਵਸਥਾ ਵਿਚ ਨਿਰੰਤਰ ਗੂੰਜਣ ਵਾਲੇ ਅਨਹਦ ਨਾਦ ਨੂੰ ਸੁਣਨਾ ਪਸੰਦ ਕਰਦਾ ਹੈ। ਆਪਾ ਮਿਟਾ ਕੇ ਹੀ ਪਿਆਰੇ ਦੇ ਦਰ ਤੇ ਪਰਵਾਨ ਹੋਇਆ ਜਾ ਸਕਦਾ ਹੈ। ਇਹ ਠੀਕ ਹੈ ਕਿ ਹੁਣ ਗਲੋਬਲ ਤੋਂ ਬਾਦ, ਬ੍ਰਹਿਮੰਡੀ ਪਿੰਡ ਦੇ ਚਰਚੇ ਹੋ ਰਹੇ ਹਨ। ਦੁਨੀਆਂ ਬੜੀ ਤੇਜ਼ੀ ਨਾਲ ਸੁੰਗੜ ਗਈ ਹੈ। ਮਨੁੱਖ ਵਿਚੋਂ ਵੀ ਉਸ ਦੀ ਮਹਾਨਤਾ ਦੇ ਤੱਤ ਤੇਜ਼ੀ ਨਾਲ ਅਲੋਪ ਹੋ ਰਹੇ ਹਨ। ਅੱਜ ਦਾ ਇਹ ਲਘੂ ਮਾਨਵ, ਜੋ ਵਿਰਾਟ ਆਕਾਂਖਿਆਵਾਂ ਸਿਰਜ ਚੁੱਕਾ ਹੈ, ਸੰਦਰਭ-ਹੀਣ ਹੁੰਦਾ ਜਾ ਰਿਹਾ ਹੈ। ਇਸ ਦਾ ਭੂਤ ਇਸ ਤੋਂ ਖੁੱਸ ਚੁੱਕਾ ਹੈ, ਵਰਤਮਾਨ ਇਸਦੇ ਮੇਚ ਨਹੀਂ ਆ ਰਿਹਾ ਹੈ ਅਤੇ ਭਵਿੱਖ ਦੇ ਡਰਾਉਣੇ ਸੁਪਨੇ ਇਸ ਦੀ ਰਾਤਾਂ ਦੀ ਨੀਂਦਰ ਚੁਰਾ ਰਹੇ ਹਨ। ਵਿਚਾਰਗੀ ਦੀ ਇਸ ਸਥਿਤੀ ਵਿਚੋਂ ਬਾਹਰ ਨਿਕਲਣ ਲਈ ਕਵਿਤਾ ਤੋਂ ਵੱਡਾ ਹਥਿਆਰ ਹੋਰ ਕੋਈ ਨਹੀਂ ਹੋ ਸਕਦਾ। ਕਹਿ ਸਕਦੇ ਹਾਂ ਕਿ ਦਲਬੀਰ ਸਿੰਘ 'ਤਰਸ' ਨੇ ਇਸ ਹਥਿਆਰ ਦੀ ਸਫਲਤਾ ਪੂਰਵਕ ਵਰਤੋਂ ਹੱਥਲੇ ਕਾਵਿ ਸੰਗ੍ਰਹਿ "ਹੇ ਵਣਜਾਰੇ" ਵਿਚ ਕਰ ਲਈ ਹੈ।

ਆਪਣੇ ਮੀਤ ਨੂੰ ਗੀਤਾਂ ਵਿਚ ਸਦਾ ਧਿਆਉਣਾ ਕਿਸੇ 'ਤਰਸ' ਵਰਗੇ ਵਰੋਸਾਏ ਅਤੇ ਸੰਵੇਦਨ ਸ਼ੀਲ ਸ਼ਾਇਰ ਦੇ ਹਿੱਸੇ ਹੀ ਆਉਂਦਾ ਹੈ। ਪੰਜਾਬੀ ਕਾਵਿ ਹਮੇਸ਼ਾਂ ਹੀ ਅਤਿ ਕਠਿਨ ਹਾਲਤਾਂ ਵਿੱਚ ਵੀ ਆਪਣੇ ਮਿੱਤਰ-ਪਿਆਰਿਆਂ ਦਾ ਸਿਮਰਨ ਕਰਦਾ ਰਿਹਾ ਹੈ। ਆਤਮ ਅਤੇ ਅਧਿਆਤਮ ਦੇ ਇਸ ਨਿਵੇਕਲੇ ਰੰਗ ਵਾਲੀ ਪਰ ਲੋਕ ਮਨੋ ਵੇਦਨਾ ਦੀ ਤੀਬਰਤਾ ਨੂੰ ਮਹਿਸੂਸ ਕਰਨ ਵਾਲੀ ਇਸ ਵਿਲੱਖਣ ਕਵਿਤਾ ਦਾ ਮੁਹਾਂਦਰਾ ਆਪਣਾ ਹੀ ਹੈ। ਵਿਸ਼ਵ ਪੂੰਜੀ ਦੀ ਗਲੋਬਲ ਸੰਸਕ੍ਰਿਤੀ ਦੇ ਹਮਲੇ ਤੋਂ ਬਚਣ ਲਈ ਤਰਸ ਜਿਹੇ ਕਵੀ ਦੇ ਅਵਚੇਤਨ ਵਿਚ ਅਟਕੇ ਨਾਮਧਾਰੀ ਮਸਤਾਨਿਆਂ ਦੇ ਬੋਲ ਅੱਜ ਵੀ ਕਾਰਗਰ ਸਿੱਧ ਹੋ ਰਹੇ ਹਨ। ਮਸਤੀ ਦਾ ਇਹ ਆਲਮ ਅਤੇ ਇਹ ਰੰਗ ਸਦਾ ਨਵੇਲਾ ਰਹੇ। ਇਹਨਾਂ ਸ਼ਬਦਾਂ ਨਾਲ ਤਰਸ ਜੀ ਦੇ ਨਵੇਂ ਕਾਵਿ-ਸੰਗ੍ਰਹਿ ਦਾ ਸੁਆਗਤ ਕਰਦਿਆਂ ਪੰਜਾਬੀ ਕਵਿਤਾ ਦੇ ਪਾਠਕ ਵਰਗ ਨਾਲ ਇਸ ਦੀ ਪੀਡੀ ਗੰਢ ਪੈਣ ਦੀ ਕਾਮਨਾ ਕਰਦਾ ਹਾਂ।

ਕਰੀਵਾਲਾ (ਸਿਰਸਾ)

**ਸਵਰਨ ਸਿੰਘ ਵਿਰਕ**
19-6-2006

# ਹੇ ਵਣਜਾਰੇ

(1)
ਹੇ ਵਣਜਾਰੇ! ਵਣਜ ਕਰੋ ਮੇਰੇ ਪਿਆਰੇ;
ਜਾਂਚਹੁ ਵਾਸਾ ਸੰਗ ਸਾਜਨ ਦਾ, ਹੋਵਨ ਪਾਰ ਉਤਾਰੇ।

ਗੁਰ ਸ਼ਬਦੀਂ ਮਨ ਸੋਧਹੁ ਅਨਦਿਨ, ਸੱਚ ਇਸ ਮਾਰਗ ਪਾਓ;
ਦਿਹ ਧਰਤੀ ਤੇ ਖੇੜਾ ਹੱਸੇ, ਸੱਚ ਇੱਕ ਐਸਾ ਬੀਜ ਉਗਾਓ।

ਸੱਚ ਵਿਚ ਹੀ ਸੱਤਿਆ ਵੱਸੇ, ਇਸ ਧਰ ਤੇ ਖੇਤ ਕਮਾਓ;
ਅਣਤੱਕਿਆ ਇਸ ਤਹਿ ਵੱਗੇ, ਰਸ ਭਰਿਆ ਦਰਿਆਓ।

ਅੰਮ੍ਰਿਤ ਵਰਗੀਆਂ ਇਸ ਰਸ ਵਿਚੋਂ, ਉੱਠਦੀਆਂ ਰਹਿਣ ਸੁਗੰਧਾਂ;
ਸਾਸ ਸਾਸ ਦੀਆਂ ਸੱਭੇ ਚਿਤਵੀਆਂ, ਪੂਰਨ ਹੋ ਕੇ ਰਹਿਣ ਉਮੰਗਾਂ।

ਦਾਰੂ ਇੱਕੋ ਦਰਸ ਪ੍ਰੀਤਮ, ਸੱਭੇ ਦੂਖ ਨਿਵਾਰੇ;
ਸ਼ੁੱਭ ਵਣਜ ਕਰੋ ਵਣਜਾਰੇ,
ਬੀਜਹੁ ਬੀਜ ਪਿਆਰੇ,
ਹੋਵਨ ਪਾਰ ਉਤਾਰੇ।

(2)
ਹੇ ਵਣਜਾਰੇ! 'ਮੈਂ' ਨਾ ਮਾਰਗ ਜੀਵਹੁ;
ਨਸ਼ਟ ਕਰੇ ਇਹ ਬਿਖ ਦੀ ਬੀੜੀ, ਅੰਮ੍ਰਿਤ ਸਾਗਰ ਪੀਵਹੁ।
ਮੈਂ ਦੀਆਂ ਲਹਿਰਾਂ ਝਲਕਾਂ ਮਾਰਨ, ਸਤਿਗੁਰੂ ਸ਼ਬਦ ਗੰਭੀਰਾ;
ਜਿਸ ਵਿਚ ਡੁੱਬਿਆਂ ਮਹਾਂ ਰਸ ਪੁਹੇ, ਸਾਗਰ ਅਮਰ ਅਮੀਰਾ।

ਡੁੱਬ ਗਏ ਜੋ ਏਸ ਮਹਾਂ-ਰਸ, ਕਦੇ ਪਰਤ ਨਹੀਂ ਔਂਦੇ;
ਜੋ ਸੱਚ ਦੇ ਬਣੇ ਸੁਦਾਗਰ, ਨਹੀਂ ਰਤਾ ਕੂੜ ਭਰਮੌਂਦੇ।

ਇਸ ਧਰਤੀ ਤੇ ਉਸ ਡਾਢੇ ਨੇ, ਖਿੱਚੀਆਂ ਆਪ ਲਕੀਰਾਂ;
ਇਸ ਮਾਇਆਵੀ ਅਗਨੀ ਵਿੱਚੋਂ, ਪੂਨ ਪਾਓ ਤਕਦੀਰਾਂ।

ਆਪ ਪਛਾਤਾ ਰਾਮ ਸਿਞਾਤਾ, ਇੱਕ ਰਸ ਰਾਮ ਸਮੀਵਹੁ;
'ਮੈਂ' ਨਾ ਮਾਰਗ ਜੀਵਹੁ,
ਅੰਮ੍ਰਿਤ ਸਾਗਰ ਪੀਵਹੁ,
ਰਸ ਰਸ ਹੋਏ ਥੀਵਹੁ।

(3)
ਹੇ ਵਣਜਾਰੇ! ਏਸ ਜੱਗਤ ਮਹਿੰ ਆਇਓ;
ਤੁਹੇ ਠਾਕਰ ਆਪ ਪਠਾਇਓ, ਇਹਾ ਕੁੱਝ ਉਸ ਭਾਇਓ।

ਇਹ ਜਗਤ ਇੱਕ ਮਾਇਆ ਮੰਡੀ, ਆਪੇ ਓਸ ਬਣਾਇਆ;
ਸਭ ਇਹ ਉਸ ਦੀ ਆਪਣੀ ਲੀਲਾ, ਵਿੱਚੇ ਤੂੰ ਭਰਮਾਇਆ।

ਆਪੇ ਹੀ ਉਸ ਪਰਚਾ ਪਾਇਆ, ਤੱਕ ਰਿਹਾ ਨੀਝ ਲਗਾ ਕੇ;
ਕੀ ਇਹ ਬਾਲਕ ਸਫ਼ਲ ਹੋਇਗਾ, ਗੁਰ ਸ਼ਬਦੀਂ ਚਿੱਤ ਲਾਕੇ।

ਤੂੰ ਨਹੀਂ ਮਾਲਕ ਮਨ ਤੇਰਾ ਮਾਲਕ, ਲੱਗੀਆਂ ਹੋਣ ਸਫਾਈਆਂ;
ਜੋ ਮਾਰਗ ਸੀ ਮਹਿਲ ਦਾ ਮੇਲੀ, ਵਧ ਰਹੀਆਂ ਹੋਰ ਚੌੜਾਈਆਂ।

ਹੀਰੇ ਵਰਗਾ ਜਨਮ ਸੌਂਪਿਆ, ਮਿੱਟੀ ਮੂਲ ਨਾ ਪਾਇਓ;
ਜਗਤ ਮਾਹਿੰ ਤੂੰ ਆਇਓ,
ਨਾ ਹਰਿ ਚੀਤ ਲਗਾਇਓ,
ਮਾਇਆ ਮਹਿੰ ਭਰਮਾਇਓ।

(4)
ਹੇ ਵਣਜਾਰੇ! ਕਰ ਅਰਦਾਸ ਮੁਰਾਰੇ;
ਸੱਚ ਸ਼ਬਦ ਬਖਸ਼ੀਸ਼ ਸਤਿਗੁਰੂ, ਮਾਣੋ ਸਫ਼ਰ ਸਫਾਰੇ।

ਜੇਸ ਤਾਲ ਅਸੀਂ ਨ੍ਹਾਵਣ ਆਏ, ਪਾਣੀ ਗੰਧਲੇ ਹੋਏ;
ਮਲ ਨਾ ਲਾਥੀ ਚੈਨ ਨਾ ਪਾਈ, ਨਹਾ ਹੋਏ ਅਧਮੋਏ।

ਆਏ ਸੀ ਅਸਾਂ ਪ੍ਰੇਮ ਵਿਹਾਝਣ, ਧਰ ਦੇ ਵਿੱਚ ਬਜ਼ਾਰੀਂ;
ਸਾਸ ਸਾਸ ਨੂੰ ਜੋਕਾਂ ਲੱਗੀਆਂ, ਪੀ ਜੀਵਣ ਰੱਤ ਖ਼ੁਮਾਰੀਂ।

ਦਿੱਸਣ ਨੂੰ ਸਭ ਮਹਿਲ ਮਾੜੀਆਂ, ਅੰਦਰ ਵਾਂਗ ਉਜਾੜਾਂ;
ਪ੍ਰੇਮ ਦੇ ਨੇਤਰ ਹੋਏ ਗਏ ਅੰਨੇ, ਅਹੰ ਦੀਆਂ ਪਾ ਧਾਰਾਂ।

ਇਸ ਰੂਪ-ਮਤੀ ਦੇ ਖਾਲੀ ਦਿਲ ਨੂੰ, ਦਿਓ ਦੀਦ ਦੁਲਾਰੇ;
ਕਰੋ ਸਫ਼ਰ ਸਫਾਰੇ,
ਕਰ ਅਰਦਾਸ ਮੁਰਾਰੇ,
ਹੋਵਣ ਪਾਰ ਉਤਾਰੇ।

(5)
ਹੇ ਵਣਜਾਰੇ! ਇਹ ਚਿੱਤ ਦੀ ਚਤਰਾਈ;
ਇਸ ਦੀ ਅੰਸ ਅਹੰ ਤੋਂ ਉਪਜੇ, ਨਾ ਛੋੜਿਆਂ ਨਾ ਛੁੜਾਈ।

ਜੋ ਕੁੱਝ ਹੋ ਰਿਹਾ ਇਸ ਜਗ ਅੰਦਰ, ਉਹ ਆਪੇ ਕਰਨੇ ਵਾਲਾ;
ਉਹ ਆਪੇ ਬੇੜਾ ਆਪੇ ਸਾਗਰ, ਆਪੇ ਹੀ ਤਾਰਕ ਤਰਨੇ ਵਾਲਾ।

ਕਣ ਕਣ ਅੰਦਰ ਵਾਸ ਉਸੇ ਦਾ, ਏਕਸ ਜੀਵ ਜੰਤ ਉਸ ਪਿਆਰੇ;
ਸਭਸ ਅੰਦਰ ਪਰਕਾਸ਼ ਉਸੇ ਦਾ, ਅੰਬਰ ਵਿਚ ਜੋ ਚਮਕਣ ਤਾਰੇ।

ਇਸ ਦੀ ਸੋਝੀ ਗੁਰਮੁੱਖ ਪਾਈ, ਹਰਿ ਹਰਿ ਕਾ ਨਾਮ ਧਿਆ ਕੇ;
ਕੀ ਕਿਸ ਤਰ੍ਹਾਂ ਭੁੱਲ ਗਏ ਜੋ, ਸੁਹਣੇ ਨਾ ਚਿੱਤ ਆਪ ਲਗਾ ਕੇ।

ਜੋ ਕੁਝ ਸਾਥੋਂ ਕਾਰ ਕਰਾ ਜਏ, ਕੀ ਸਾਡੀ ਵਡਿਆਈ;
ਇਹ ਚਿੱਤ ਦੀ ਚਤਰਾਈ,
ਨਾ ਛੋੜਿਆਂ ਜਾਏ ਛੁੜਾਈ,
ਕੀ ਹੋ ਸਕੇ ਕਮਾਈ।

(6)
ਹੇ ਵਣਜਾਰੇ! ਸਤਿਗੁਰਿ ਸੰਗਤਿ ਆਓ;
ਲੱਖ ਖੁਸ਼ੀਆਂ ਵਡਿਆਈਆਂ, ਸਤਿ ਸੰਗਤ 'ਚੋਂ ਪਾਓ।

ਸਤਿਗੁਰ ਭੇਟਿਆਂ ਸ਼ਬਦ ਪ੍ਰਾਪਤ, ਮਾਰਗ ਹੋਏ ਉਜਾਰਾ;
ਚਲਦੇ ਜਾਈਏ ਗੀਤੀਂ ਗਾਈਏ, ਮਿਲਦਾ ਸੋਖ਼ ਦੁਆਰਾ।

ਸਹਿਜ ਅਨੰਦ ਸਦ ਹੋਏ ਵਸੇਰਾ, ਕੋਈ ਕਅੱਖਰ ਮਨ ਨਾ ਆਏ;
ਕਲਾ ਸੱਚ ਦੀ ਵਰਤੇ ਸਭ ਥਾਂ, ਕਰਮ ਸੋਈ ਹੋ, ਜੋ ਉਸ ਭਾਏ।

ਹਰ ਮਨ ਹੋਏ ਜੇ ਸੱਚ ਦਾ ਵਾਸਾ, ਸਾਰਾ ਜੱਗ ਕਲਿਆਣ ਹੋ ਜਵੇ;
ਕਦੇ ਭੀ ਕਿਧਰੇ ਦਰਦ ਨਾ ਉਬਰੇ, ਜਾਂ ਉਸ ਦੀ ਪਹਿਚਾਣ ਹੋ ਜਵੇ।

ਸਤਿ ਸਾਗਰ ਜੋ ਵਿੱਚ ਸਮੋਏ, ਬਣ ਗਏ ਦੇਵ ਸੁਭਾਓ;
ਸਤਿਗੁਰ ਸੰਗਤ ਆਓ,
ਮਾਰਗ ਸੱਤਿ ਅਪਣਾਓ,
ਕਦੇ ਨਾ ਪੱਛੋਤਾਓ।

(7)
ਹੇ ਵਣਜਾਰੇ! ਰਾਖਹੁ ਨਿਗਾਹ ਟਿਕਾਈ,
ਸਗੁਿਰ ਸ਼ਬਦ ਅਲੌਕਿੱਕ ਲੀਲਾ, ਹਰ ਥਾਂ ਹੋਏ ਸਹਾਈ।

ਜਿਸ ਘਰ ਅੰਦਰ ਸੱਤਿ ਵਸੇਂਦਾ, ਕੋ ਉਸ ਤੋਂ ਵੱਡਾ ਸੁਰਗ ਨਾ ਹੋਈ;
ਘਰ ਘਰ ਜੁੜਿਆਂ ਇਹ ਜੱਗ ਬਣਦਾ, ਉਚਾ ਜਿਸ ਤੋਂ ਬੁਰਜ ਨਾ ਕੋਈ।

ਇਸ ਧਰ ਤਹਿ ਤੇ ਖਿੜਨ ਬਹਾਰਾਂ, ਸੱਤਿ ਬੀਜ ਜੇ ਬੋਇਆ ਜਾਵੇਂ;
ਜਗਤੁ ਸਾਰਾ ਭਗਵਾਨ ਹੋ ਜਵੇ, ਜੇ ਆਪੇ ਨੂੰ ਸੱਚ ਸਮੋਇਆ ਜਾਵੇ।

ਕਣ ਕਣ ਵਿੱਚੋਂ ਪ੍ਰਭੂ ਪਿਆਰੇ, ਜੇ ਸਤਿਗੁਰ ਸਰਨ ਸਧਾਈ ਹੋਵੇ;
ਸ਼ਬਦ ਏਕ ਬਖਸ਼ੀਸ਼ ਸਤਿਗੁਰੂ, ਜੇ ਸੱਤਿ 'ਚ ਪ੍ਰੀਤ ਲਗਾਈ ਹੋਵੇ।

ਐਸੀ ਕਾਰ ਕਮਾਵਹੁ ਪਿਆਰੇ, ਪ੍ਰਭ ਜੀ ਵਾਰੇ ਜਾਈ;
ਇਹ ਜਗਤ ਬਣੇ ਰੁਸ਼ਨਾਈ,
ਰਾਖਹੁ ਨਿਗਾਹ ਟਕਾਈ,
ਪ੍ਰਭ ਜੀ ਹੋਣ ਸਹਾਈ।

(8)
ਹੇ ਵਣਜਾਰੇ! ਨਾ ਕੋਈ ਤ੍ਰਿਸ਼ਨ ਬੁਝਾਈ;
ਏਕੋ ਸ਼ਬਦ ਵਸਾ ਰੱਖ ਅੰਦਰ, ਸਦਾ ਸਦਾ ਜੋ ਹੋਤ ਸਹਾਈ।

ਸੰਗ ਸ਼ਬਦ ਜੁੜ ਅੰਮ੍ਰਿਤ ਵੇਲੇ, ਜੋ ਦਿਨ ਭਰ ਦੀ ਕਾਰ ਬਣਾਂਦੇ;
ਬਖਸ਼ੀਸ਼ ਸਤਿਗੁਰੂ ਮਸਤਕ ਲਾ ਕੇ, ਇਨ ਸਾਸਾਂ ਵਿੱਚ ਰਮਾਦੇ।

ਦਿਨ ਭਰ ਸਾਰੇ ਕਾਰਜਾਂ ਦੇ ਵਿੱਚ, ਸੰਗ ਅੱਲਾਹੀ ਪਾਵਣ;
ਜੋ ਕਾਰ ਕਮਾਵਣ ਇਸ ਧਰ ਉੱਤੇ, ਅੰਮ੍ਰਿਤ ਸਦਾ ਵਸਾਵਣ।

ਅੰਮ੍ਰਿਤ ਸਾਗਰ ਜੋ ਡੁੱਬ ਰਹਿੰਦੇ, ਪਾਰ ਸਦਾ ਲੰਘ ਜਾਂਦੇ;
ਪੈਰ ਪੈਰ ਤੇ ਖੁਸ਼ੀਆਂ ਖੇਰਨ, ਸਤਿ ਸੰਗਤ ਸ਼ੁਕਰ ਮਨਾਦੇ।

ਇਨ ਭਗਤਨ ਕੀ ਸੰਗਤ ਪਾਕੇ, ਸੰਵਰੇ ਸਭਸ ਲੁਕਾਈ;
ਜੀਵਨ ਦੀ ਇਹੁ ਕਮਾਈ,
ਸਦਾ ਸਦਾ ਜੋ ਹੋਏ ਸਹਾਈ,
ਰਾਖਹੁ ਤ੍ਰਿਸ਼ਨ ਬੁਝਾਈ।

(9)
ਹੇ ਵਣਜਾਰੇ! ਇਹ ਤੂੰ ਮੇਰੀ ਮੇਰੀ ਛੋੜ:
ਇਸ ਜਗ ਅੰਦਰ ਕੁੱਝ ਨਾ ਕਿਸਦਾ, ਏਕ ਸੰਗ ਤੂੰ ਨਾਤਾ ਜੋੜ।

ਓਸ ਪਠਾਇਓ ਜੇ ਜਗ ਅੰਦਰ, ਸ਼ੁੱਭ ਸ਼ੁੱਭ ਕਰਮ ਕਮਾ;
ਧਰਤ ਮਾਤ ਇਹ ਬੜੀ ਪਿਆਰੀ, ਇਸ ਨੂੰ ਸੁਰਗ ਬਣਾ।

ਇਸ ਦਿਹਰੀ ਨੂੰ ਸੇਵਾ ਲਾਓ, ਤੱਕੀ ਜਾਹ ਪਰ ਪਰੇ ਖਲੋ;
ਹੱਥ ਪੈਰ ਇਹ ਹੋਣ ਪਵਿੱਤਰ, ਜਾਂ ਮਨੋ ਬਾਹਰ ਹਉਮੈਂ ਬੋ।

ਅਨਦਿਨ ਜੋ ਇਹ ਸੇਵ ਕਮਾਂਦੇ, ਦੂਖ ਨੇੜ ਕੋਈ ਆਵੇ ਨਾ;
ਮੈ ਮੇਰੀ ਦੇ ਸੰਗ ਨਾ ਜੁੜਿਆਂ, ਭੈ ਕੋਈ ਭਰਮ ਡਰਾਵੇ ਨਾ।

ਸਭ ਵਡਿਆਈਆਂ ਆਪੇ ਬਖਸੇ, ਉਸ ਘਰ ਦੀਸੰ ਨਾ ਕੋਈ ਥੋੜ;
ਭਈ ਪੂਰਨ ਸਾਰੀ ਲੋੜ.
ਇਹ ਮੇਰੀ ਮੇਰੀ ਛੋੜ,
ਸਾਚੇ ਦੇ ਸੰਗ ਨਾਤਾ ਜੋੜ।

(10)
ਹੇ ਵਣਜਾਰੇ! ਤੇਰੀ ਮੇਰੀ ਏਕੋ ਟੇਕ;
ਇਹ ਜਗ ਮਾਇਆ ਭਰਮੀ ਭਾਇਆ, ਅਸਾਂ ਦੋਵਾਂ ਦਾ ਰਾਖਾ ਏਕ।

ਇਸ ਜਗ ਅੰਦਰ ਸਦ ਵਸੀਏ ਭਾਵੇਂ, ਕਦੇ ਭੀ ਨਾ ਇਸ ਦੇ ਹੋਈਏ;
ਜੀਵੀਏ ਤਾਂ ਇਸ ਧਰ ਦੀ ਤਹਿ ਤੇ, ਜਿੰਦੜੀ ਸਾਜਨ-ਲੜੀ ਪਰੋਈਏ।

ਮਾਇਆ ਦੇ ਜੋ ਚਿੱਕੜ ਧਸ ਗਏ, ਆਉਣਾ ਇਸ ਤੋਂ ਮੁਸ਼ਕਿਲ ਬਾਹਰ;
ਮਨ ਮਮਤਾ ਤੋਂ ਰੱਖੇ ਲੁਕਾਈ, ਇਸ ਜਗ ਅੰਦਰ, ਜੋ ਭੀ ਹੋਏ ਅਹਾਰ।

ਕੀ ਕਰੀਏ ਸਾਡਾ ਵੱਸ ਨਾ ਚੱਲੇ, ਆਪੇ ਉਹ ਫਸਾਵਣ ਵਾਲਾ;
ਸਤਿਗੁਰ ਸਾਚੇ ਦੇ ਲੜ ਲਾ ਕੇ, ਆਪੇ ਹੀ ਆਪ ਛੁੜਾਵਣ ਵਾਲਾ।

ਬਿਨਾਂ ਸਾਜਨੋਂ ਕੋਈ ਕੀ ਜਾਨਤ, ਬਾਝ ਸਤਿਗੁਰੂ ਮਿਲਣ ਅਨੇਕ;
ਅਸਾਂ ਦੋਵਾਂ ਦਾ ਰਾਖਾ ਏਕ,
ਤੇਰੀ ਮੇਰੀ ਏਕੋ ਟੇਕ,
ਦੋਵੇਂ ਮਿਲ ਕੇ ਲਿਖੀਏ ਲੇਖ।

(11)
ਹੇ ਵਣਜਾਰੇ! ਖੋਈ ਵਸਤ ਜੋ ਘਰ 'ਚੋਂ ਭਾਲ;
ਬਾਹਰ ਜੰਗਲ ਬੇਲੀਂ ਨ੍ਹੇਰਾ, ਸ਼ਬਦ ਸਤਿਗੁਰੂ ਅੰਦਰ ਬਾਲ।

ਏਕੋ ਵਣਜ ਵਿਹਾਝਹੁ ਪਿਆਰੇ, ਸਤਿਗੁਰ ਹੇਤ ਸਹਾਈ ਤੇਰਾ;
ਗੁਰ ਤੇ ਪ੍ਰਮੇਸ਼ਰ, ਦੀ ਏਕੋ ਬਾਣੀ, ਦੋਵੇਂ ਕਾਟਣ ਜਗਤੁ ਅੰਧੇਰਾ।

ਸ਼ਬਦ ਸਤਿਗੁਰੂ ਸ਼ਸਤਰ ਸੀਤਲ, ਜਗਤਿ-ਮਾਇਆ ਦਾ ਕਰੇ ਸੰਘਾਰ;
ਸੈ ਸਿਰ ਔਣ ਭਾਵੇਂ ਕਠਨਾਈਆਂ, ਅੰਤ ਵਿੱਚ, ਇਸ, ਲੈ ਜਾਣਾ ਪਾਰ।

ਏਕੋ ਸ਼ਬਦ ਹੈ ਰਤਨ ਅਮੋਲਕ, ਜਾਂ ਇਹ ਸੌਦਾ ਚਾ ਲਹਿੰਗਾ;
ਇਹ ਤ੍ਰੈ-ਰੈਣੀ ਚਮਕਣ ਲੱਗੇ, ਦਿੱਵਯ-ਦ੍ਰਿਸ਼ਟੀ ਪਾ ਲਹਿੰਗਾ।

ਸਫਲ ਹੋਏਗੀ ਇਸ ਜਗ ਫੇਰੀ, ਤਰ ਜਾਵਣਗੇ ਤੀਨੋਂ ਕਾਲ;
ਸ਼ਬਦ ਸਤਿਗੁਰੂ ਅੰਦਰ ਬਾਲ,
ਖੋਈ ਵਸਤ ਜੋ ਘਰ ਚੋਂ ਭਾਲ,
ਸਾਰਾ ਵਾਸਾ ਹੋਏ ਨਿਹਾਲ।

(12)
ਹੇ ਵਣਜਾਰੇ! ਇਹ ਸੰਸਾਰ ਦੇ ਸੌਦੇ ਝੇੜੇ;
ਅੰਤਰ ਤੇਰੇ ਪਿਆ ਖਜਾਨਾ, ਕੁੱਝ ਦੂਰ ਨਹੀਂ ਬਹੁ ਨੇੜੇ।

ਸੇਵ ਸਤਿਗੁਰੂ ਦੇ ਦਰ ਆਇਆਂ, ਸਾਰਾ ਅੰਦਰ ਚਾਨਣ ਹੋ ਜਏ;
ਇਹ ਦਿਹ ਧਰ ਦੀ ਭਇ ਹਰਿਆਵਲ, ਏਕ ਸ਼ਬਦ ਬੀ ਬੋ ਜਏ।

ਦੂਰ ਬੈਠ ਫਿਰ ਉਠਦੀਆਂ ਤੱਕੀਂ, ਇਸ ਜਿੰਦੜੀ ਵਿੱਚੋਂ ਬਹਾਰਾਂ;
ਉਹੀਓ ਜਾਣਦੇ ਮੁੱਲ ਏਸ ਦਾ, ਪ੍ਰਭ ਹੱਥ ਦਿੱਤੀਆਂ ਜੇਸ ਮੁਹਾਰਾਂ।

ਉਸ ਦੀ ਮਿਹਰਾਮਤ ਵਿਚ ਘੁਲ ਕੇ, ਸਾਰਾ ਜਗ ਇਹ ਤੇਰਾ ਹੋ ਜਏ;
ਖਲੋ ਜਏ ਨਵਜ ਸਮੇਂ ਦੀ ਤੱਕਣ, ਜੇਕਰ ਆਤਮ ਪਰ 'ਚ ਸਮੋ ਜਏ।

ਮੇਰ ਤੇਰ ਦੀਆਂ ਉੜ ਜਾਣ ਸੌੜਾਂ, ਕੁੱਝ ਹੋਰ ਨਾ ਇਸ ਤੋਂ ਨੇੜੇ;
ਸੰਸਾਰ ਇਹ ਸੌਦੇ ਝੇੜੇ,
ਕੁੱਝ ਦੂਰ ਨਹੀਂ ਬਹੁ ਨੇੜੇ,
ਹਰਿ ਹਰਿ ਕਰੇ ਨਬੇੜੇ।

(13)
ਹੇ ਵਣਜਾਰੇ! ਕੀਮਤੀ ਕਰਮ ਕਮਾਈ ਜਾਹ;
ਅਮੋਲ ਖਜਾਨਾ ਘਰ ਜੋ ਪਾਇਆ, ਜਗ ਵਿੱਚ ਬਾਹਰ ਲੁਟਾਈ ਜਾਹ।

ਸੇਵ ਇਹਾ-ਪ੍ਰੇਮ ਪ੍ਰਭੂ ਵਿੱਚ, ਸੁਹਲੇ ਗਾਂਦਿਆਂ ਜਾਣਾ;
ਬ੍ਰਹਮ ਪਦਾਰਥ ਘਰ ਜੋ ਪਾਏ, ਭਰ ਭਰ ਲੱਪ ਉੜਾਣਾ।

ਗੂੜ੍ਹ ਰੰਗ ਵਿੱਚ ਗੁਰਮੁਖ ਰਹਿੰਦੇ, ਬਣਨ ਰਾਹਾਂ ਦੇ ਤਾਰੇ;
ਮੀਤ ਗੀਤਾਂ ਵਿੱਚ ਸਦਾ ਧਿਆਉਂਦੇ, ਕਰਦੇ ਪਾਰ ਉਤਾਰੇ।

ਬੋਈ ਜਾਣ ਇਹ ਪ੍ਰੇਮ ਪਦਾਰਥ, ਉਗਦੀ ਫ਼ਸਲ ਸੁਖ਼ੇਲੀ;
ਏਸ ਫ਼ਸਲ ਜੋ ਬੀਜ ਬਣਾ ਗਏ, ਓਹਾ ਸਾਚੇ ਪ੍ਰੀਤਮ ਬੇਲੀ।

ਇਹ ਸਭ ਕੁੱਝ ਹੀ ਬਸ ਨਾ ਤੇਰੇ, ਪ੍ਰਭੂ ਬੇਨੰਤ ਅਲਾਈ ਜਾਹ;
ਮਨ ਚਿੰਦਿਆ ਫਲ ਪਾਈ ਜਾਹ,
ਕੀਮਤੀ ਕਰਮ ਕਮਾਈ ਜਾਹ,
ਇਹ ਜਗ ਅੰਤ ਸਧਾਈ ਜਾਹ।

(14)
ਹੇ ਵਣਜਾਰੇ! ਇੱਕ ਵਸਤ ਅਮੋਲਕ ਪਾਈ;
ਸੂਚਹੁ ਅੰਤਰ ਕਰੋ ਪਵਿੱਤਰ, ਭੀਤਰ ਕਰੋ ਟਿਕਾਈ।

ਲਾਲ ਰਤਨ ਚੋਂ ਉੱਠਣ ਕਿਰਨਾਂ, ਧਰ ਉੱਤੇ ਵਿਛ ਜਾਵਣ ਲਈ;
ਕਣ ਕਣ ਅੰਦਰ ਪ੍ਰਭ ਜੀ ਦੀਸੇ, ਆਏ ਦਰਸ਼ਨ ਪਾਵਣ ਲਈ।

ਜਿਸ ਜਨ ਪ੍ਰਭ ਜੀ ਨੇਤਰ ਸੌਂਪੇ, ਅੱਲਾਹੀ ਰੂਪ ਪਛਾਣ ਗਏ;
ਕਰਤੇ ਦੀਆਂ ਸਭ ਚਤਰਾਈਆਂ, ਘਰ ਵਿੱਚੇ ਹੀ ਮਾਣ ਗਏ।

ਤਰ ਗਏ ਆਪ ਕੁਟੰਭ ਤਾਰ ਗਏ, ਪ੍ਰੀਤਮ ਦੇ ਜੋ ਪਿੜ ਵਿੱਚ ਆ ਗਏ;
ਉਸ ਦੇ ਸਨਮੁੱਖ ਹੋ ਕੇ ਗਾ ਗਏ, ਨਿਰਤ ਕਲਾ ਮਹਿੰ ਜਗਤੁ ਸਮਾ ਗਏ।

ਐਸੇ ਰਤਨ ਅਮੋਲਕ ਤੋਂ, ਮਨ ਵਾਰੇ ਵਾਰੇ ਜਾਈ;
ਘਰ ਵਿੱਚ ਰੱਖਹੁ ਟਿਕਾਈ,
ਵਡਮੁੱਲੀ ਵਸਤ ਥਿਆਈ,
ਸਭ ਵਾਰੇ ਵਾਰੇ ਜਾਈ।

(15)
ਹੇ ਵਣਜਾਰੇ! ਸਦਾ ਸੁਹਲੜੇ ਗਾਈ ਜਾ;
ਹਰਿ ਹਰਿ ਦੀ ਹਰਿਆਈ ਖੜ੍ਹ ਕੇ, ਉਸ ਨੂੰ ਸਦਾ ਧਿਆਈ ਜਾ।

ਸ਼ਬਦ ਸਤਿਗੁਰੂ ਸ਼ੀਸ਼ਾ ਦੀਨੋ, ਇਸ ਵਿੱਚੋਂ ਤੂੰ ਰੂਪ ਪਛਾਣ;
ਤੱਕਿਆਂ ਇਸ 'ਚੋਂ ਅੰਮ੍ਰਿਤ ਵਰਸੇ, ਅੰਧੇ ਨੇਤਰ ਹੋਏ ਸੁਜਾਣ।

ਹਰਿ ਹਰਿ ਹੀਰਾ ਜਿਉਂ-ਜਿਉਂ ਦਮਕੇ, ਅੰਦਰ ਚਮਕਾਂ ਮਾਰੇ;
ਚੰਨ ਸੂਰਜ ਸਭ ਇਸੇ ਨੂਰ ਤੋਂ , ਮੰਗਦੇ ਜਾਪਣ ਤੇਜ ਉਧਾਰੇ।

ਹਰਿ ਦੇ ਰੰਗੀ ਜੀਵਨ ਜੀ ਕੇ, ਮਾਇਆ ਦਾ ਕਦੇ ਮੁਹੇ ਨਾ ਰੋਗ;
ਇਸੇ ਸ਼ੀਸ਼ੇ ਦੇ ਸਨਮੁੱਖ ਰਹਿ ਕੇ, ਜਗ ਵਿੱਚ ਭੋਗੋ ਸਾਰੇ ਭੋਗ।

ਰਾਮ ਰਤਨ ਰੁਸ਼ਨਾਈ ਰਚ ਕੇ, ਜਗ ਵਿੱਚ ਵਣਜ ਕਮਾਈ ਜਾ;
ਸਦਾ ਸੁਹਲੜੇ ਗਾਈ ਜਾ,
ਪ੍ਰਭ ਜੀ ਸਦਾ ਧਿਆਈ ਜਾ,
ਮਨ ਚਿੰਦਿਆ ਫਲ ਪਾਈ ਜਾ।

(16)
ਹੇ ਵਣਜਾਰੇ! ਇਸ ਮਨ ਤੇ ਨਜ਼ਰ ਟਿਕਾਈ ਰੱਖ;
ਮਾਇਆ ਪਹਿਰਾ ਅਤੇ ਪਸਾਰਾ, ਇਸ ਨੂੰ ਠਾਕ ਰਹਾਈ ਰੱਖ।

ਆਪੇ ਹੀ ਉਹ ਸਹਿਜ ਸਜਾਵੇ, ਮਾਇਆ ਆਪ ਰਚੇਤਾ;
ਇਸ ਨਗਰੀ ਵਿੱਚ ਜੀਵ ਉਲਝਦਾ, ਕੂੜ ਦੇ ਕੂੜ ਸਮੇਤਾ।

ਇਥੋਂ ਕਿਧਰੇ ਨਿਕਲ ਨਾ ਪਾਵੇ, ਸਤਿਗੁਰ ਜੇ ਬਖਸ਼ੀਸ਼ ਨਾ ਹੋਵੇ;
ਭਰਮ ਭੌ ਵਿੱਚ ਗਿੜਦਾ ਹੀ ਰਹੇ, ਸਾਥੀ ਜੇ ਜਗਦੀਸ਼ ਨਾ ਹੋਵੇ।

ਜਿਨ ਕਉ ਨਦਰ ਕਰੇ ਸੋ ਪਾਵੇ, ਆਪੇ ਖੇਲ ਖਿਲਾਣੇ ਵਾਲਾ;
ਸੁੱਤਿਆ ਗਾਫਲ ਜਾਗ ਪਏ, ਜਾਂ ਪੁੱਜੇ ਆਣ ਜਗਾਣੇ ਵਾਲਾ।

ਕਰਹੁ ਬੇਨੰਤੀ ਠਾਕਰ ਅੱਗੇ, ਧਰ ਤੇ ਪੈਰ ਜਮਾਈ ਰੱਖ;
ਮਨ ਤੇ ਨਿਗਾਹ ਟਿਕਾਈ ਰੱਖ,
ਇਸ ਨੂੰ ਠਾਕ ਰਹਾਈ ਰੱਖ,
ਹਰਿ ਕਾ ਸੰਗ ਕਮਾਈ ਰੱਖ।

(17)
ਹੇ ਵਣਜਾਰੇ! ਇਸ ਮੰਡੀ ਵਿੱਚ ਸ਼ੋਰੋ ਸ਼ੋਰ;
ਸਤਿਨਾਮ ਜਿਨ ਵਣਜ ਕਮਾਇਆ, ਸਾਧੂ ਹੋ ਗਏ ਡੰਗਰ ਢੋਰ।

ਦੂਖ ਭੂਖ ਦੀਆਂ ਹਰ ਜਨ ਵਿੱਚੋਂ, ਇਥੇ ਉਠਣ ਦੁਹਾਈਆਂ;
ਗਰੀਬ ਗਊ ਦੀ ਕਾਇਆ ਸੀ ਇਹ, ਕੋਹੀ ਆਪ ਕਸਾਈਆਂ।

ਕੂੜ ਕਾਮਨੀ ਸ਼ਸਤਰ ਅੱਜ ਦੇ, ਹੱਥ ਵਿੱਚ ਫੜੇ ਲੁਕਾਈ;
ਸਤਿ ਈਮਾਨ ਦਇਆ ਇੱਕ ਲੱਤੇ, ਖੜਿਆ ਦਏ ਦੁਹਾਈ।

ਕੰਚ ਆਤਮਾਂ ਨਿਰਬਲ ਹੋ ਕੇ, ਨਸ਼ਿਆਂ ਹੋਈ ਹਵਾਲੇ;
ਮੱਤ ਹੀਣ ਹੋ ਮੂਰਖ ਫਿਰਦੇ, ਜਨ ਅੱਜ ਦੇ ਮਤਵਾਲੇ।

ਸਰ ਦਰਿਆਵੀਂ ਲਾਟਾਂ ਉੱਠਣ, ਲੋਕਾਂ ਬਦਲੀ ਤੋਰ;
ਮੰਡੀ ਦੇ ਵਿੱਚ ਸ਼ੋਰੋ ਸ਼ੋਰ,
ਸੱਤਿ ਬਣਾ ਦਏ ਸਾਧੂ ਢੋਰ,
ਹਰਿ ਨਾ ਲੱਗਾ ਹੋ ਜਏ ਹੋਰ।

(18)
ਹੇ ਵਣਜਾਰੇ! ਆ ਰਾਮ ਦੇ ਰੰਗੀਂ ਖੋ ਜਾਈਏ;
ਉਸਿ ਸੰਗਤ ਨਾ ਨਿਰਮਲ ਹੋ ਜਾਈਏ, ਸਾਜਨ ਸੰਗ ਖਲੋ ਜਾਈਏ।

ਪੂਰਨ ਹੋਵਣ ਆਸਾਂ ਸੱਭੇ, ਜੇ ਜਨ ਲਏ ਆਪ ਪਛਾਣ;
ਧਰ ਸਾਰੀ ਤੇ ਸਹਿਜ ਬਿਖਰੇ, ਹੋ ਜਏ ਜਗ ਕਲਿਆਣ।

ਨਾਮ ਰਸ ਦੀ ਗੰਗਾ ਦੇ ਵਿੱਚ, ਜੋ ਸਾਸ ਕਰੇ ਇਸ਼ਨਾਨਾ;
ਕਿਧਰੇ ਕੋਈ ਕੁਹਜ ਨਾ ਉਪਜੇ, ਨਾ ਉੱਠੇ ਕੂੜ ਫ਼ਸਾਨਾ।

ਨਾ ਕਦੇ ਉਹ ਸਮੇ ਦੇ ਕਾਗ਼ਜ਼, ਵਾਹਵੇ ਲਾਲ ਲਕੀਰਾਂ;
ਸਾਰਾ ਭਾਰ ਉਠਾ ਕੇ ਸਹਿ ਜਏ, ਜੀਵੇ ਵਾਂਗ ਫ਼ਕੀਰਾਂ।

ਫ਼ੱਕਰ ਦੀ ਸਦਾ ਜੀਵੀਏ ਫੇਰੀ, ਜੋ ਭਾਵੇ ਉਹਾ ਬੋ ਜਾਈਏ;
ਨੀਵੇਂ ਹੋ ਨਿਰਮਲ ਹੋ ਜਾਈਏ,
ਸਾਜਨ ਸੰਗ ਖਲੋ ਜਾਈਏ,
ਰਾਮ ਦੇ ਰੰਗੀ ਖੋ ਜਾਈਏ।

(19)
ਹੇ ਵਣਜਾਰੇ! ਵੇਚ ਦਿਹੋ ਇਹ ਸੱਭੇ ਕੂੜ;
ਰਾਮ ਰਤਨ ਇਕ ਰੰਗ ਖਰੀਦਹੁ, ਉਤਰਹਿ ਮਨ ਕੀ ਧੂੜ।

ਕੋਈ ਨਾ ਕਿਧਰੇ ਨੇੜਾ ਜਾਪੇ, ਨਾਮ ਰਤਨ ਨਾ ਝੋਲ ਸਜਾਓ;
ਜੋ ਵਸਤੂ ਭੀ ਜਿਧਰੇ ਮਿਲ ਜਏ, ਇਸ ਦੇ ਰੰਗੀਂ ਘੋਲੀ ਜਾਓ।

ਏਸ ਸਫ਼ਰ ਵਿੱਚ ਦੇਖ ਲਵੇਂਗਾ, ਕੀ ਰੰਗ ਸੁਨਹਿਰਾ ਚੜ੍ਹਦਾ;
ਹਰ ਇੱਕ ਪਾਸਾ ਏਸ ਜਗਤ ਦਾ , ਸੱਤਿ ਮੀਤ ਵਿੱਚ ਮੜ੍ਹਦਾ।

ਪ੍ਰੇਮ ਸਾਗਰ ਵਿੱਚ ਜਾਪੇ ਐਸੇ, ਨ੍ਹਾ ਰਹੀ ਸਭਸ ਲੁਕਾਈ;
ਸਾਰੇ ਭਰਮਣ ਇਸ ਜਗ ਵਾਲੇ, ਸੱਚ ਵਿੱਚ ਜਾਣ ਸਮਾਈ।

ਜਿਸ ਦੇ ਸੰਚੇ ਸੱਚ ਸਮਾਇਆ, ਨਾ ਮਨ ਲਾਗੇ ਮੂੜ੍ਹ;
ਵੇਚ ਦਿਹੁ ਇਹ ਕੂੜ,
ਮਨ ਕੀ ਉਤਰਹਿ ਧੂੜ,
ਨਾ ਕੋਈ ਹੱਠ ਨਾ ਹੂੜ।

(20)
ਹੇ ਵਣਜਾਰੇ! ਸਤਿਗੁਰ ਸਾਗਰ ਜੋ ਸਮਾ ਗਏ;
ਸੱਚ ਦਾ ਮਾਰਗ ਪਾ ਗਏ, ਹਰਿ ਹਰਿ ਨਾਮ ਧਿਆ ਗਏ।

ਐਸੇ ਸਾਜਨ ਤੋਂ ਬਲਿਹਾਰੀ, ਜੋ ਮੂੜ-ਮੁਗਧ ਸਤ ਮਾਰਗ ਪਾਏ;
ਜਾਂ ਜਨ ਸਾਰਾ ਸੱਚ 'ਚ ਵੱਸੇ, ਸਭ ਇਹ ਸੰਵਰ ਕੁੜਤਣ ਜਾਏ।

ਐਸੇ ਜਨ ਤੋਂ ਹੋਣ ਨਾ ਸੱਕੇ, ਜੋ ਪ੍ਰਭ ਜੀ ਨਜ਼ਰੀਂ ਭਾਵੇ ਨਾ;
ਉਹ ਨਾ ਪਗ ਧਰਨ ਉਸ ਰਾਹੀਂ, ਜੋ ਵੱਲ ਪ੍ਰੀਤਮ ਜਾਵੇ ਨਾ।

ਹਰ ਕਾਰ ਜੇ ਸੁੱਚੀ ਹੋ ਜਏ, ਧਰ ਦਾ ਕੋਨਾ ਕੋਨਾ ਹਰ ਜਏ;
ਹਰ ਵਸਤੂ ਵਿੱਚ ਵੱਸੇ ਆਪੇਂ, ਹਰ ਕੋਈ ਦੀਦਾਰੇ ਕਰ ਜਏ।

ਇਹ ਧਰਤੀ ਹੈ ਪ੍ਰਭੂ ਸਧਾਈ, ਜੋ ਜਨ ਇਹ ਸਮਝਾ ਗਏ;
ਹਰਿ ਹਰਿ ਨਾਮ ਧਿਆ ਗਏਂ,
ਸਤਿਗੁਰ ਸਰ 'ਚ ਸਮਾ ਗਏ,
ਜੋ ਚਾਹਿਆ ਸੋ ਪਾ ਗਏ।

(21)
ਹੇ ਵਣਜਾਰੇ! ਭੈ ਵਿੱਚ ਰਹਿਣ ਸਖਾਓ;
ਬਿਨ ਭੈ ਸਤਿਗੁਰ ਸੇਵ ਨਾ ਹੋਵੇ, ਨਾ ਨਿਰਮਲ ਹੋਣ ਸਭਾਓ।

ਭੈ ਵਿੱਚ ਰਹਿਣੇ ਨਿਰਭਉ ਹੋ ਗਏ, ਸਤ ਮਾਰਗ ਅਪਣਾਦੇ;
ਅਡੋਲ ਰਹੇ ਉਹ ਤੁਰਦੇ ਜਾਂਦੇ, ਅੰਤੀਂ ਸਾਜਨ ਦਾ ਸੰਗ ਪਾਂਦੇ।

ਨਿਰਮਲ ਹੋ ਉਹ ਸਾਂਤ ਵਿਚਰਦੇ, ਜਿਉਂ ਗੰਗਾ ਦਾ ਪਾਣੀ;
ਸਤਿ ਧਰਮ ਨੂੰ ਸਿਰੇ ਚਾੜ੍ਹਦੇ , ਇਹ ਜਿੰਦੜੀ ਦੇ ਕੁਰਬਾਣੀ।

ਜਗ ਤੇ ਆਉਂਦੇ ਤੇ ਲੰਘ ਜਾਂਦੇ, ਵਾਹ ਕੇ ਸਾਂਤ ਲਕੀਰਾਂ;
ਇਨ੍ਹਾਂ ਰਾਹਾਂ ਤੇ ਤੁਰਦੇ ਤੁਰਦੇ, ਹੋਈਆਂ ਅਮਰ ਵਹੀਰਾਂ।

ਭੈ ਵਿੱਚ ਰਹਿਣੇ ਸੇਵ ਕਮਾ ਗਏ, ਖੇਡਣ ਆਏ ਨਾ ਦਾਓ;
ਇਸ ਵਿੱਚ ਰਹਿਣ ਸਖਾਓ,
ਤਾਂ ਨਿਰਮਲ ਹੋਏ ਸਭਾਓ,
ਦੁਰਲੱਭ ਕਾਰ ਕਮਾਓ।

(22)
ਹੇ ਵਣਜਾਰੇ! ਮੰਡੀ ਇਹ ਗੁਆਰਾਂ ਦੀ;
ਵਿੱਚ ਏਸ ਕੀ ਵਣਜ ਕਮਾਉਣਾ, ਨਾ ਕੋਈ ਵਸਤ ਪਿਆਰਾਂ ਦੀ।

ਗਲੀਆਂ ਵਿੱਚ ਇਥੇ ਨਰਕ ਵਕੇਂਦਾ, ਭਾਗੀਂ ਭਰਿਆ ਭਰਿਸ਼ਟਾਚਾਰ;
ਜਿੱਤ ਮੁੱਖ ਦੇਖਹੁ ਏਹੁ ਕੁੱਝ ਪਾਵਹੁ, ਤਾਕਾਂ ਵਿੱਚ ਬਹੇ ਸਭ ਕੁੜਿਆਰ।

ਜੇ ਕਿਧਰੇ ਕੋਈ ਨਜ਼ਰੀਂ ਪੈ ਜਏ, ਸੁੰਦਰ ਭੇਖ ਹਵਾਲਾ;
ਏਸ ਵਿੱਚ ਭੀ ਝਾਤੀ ਪਾਇਆਂ, ਕਿਧਰੇ ਨਹੀਂ ਉਜਾਲਾ।

ਦੇਖ ਲਿਆ ਜੇ ਸਭ ਜੱਗ ਭੌਂ ਕੇ, ਵਾਪਸ ਘਰ ਮੁੜ ਆਓ;
ਗਿਆ ਵਕਤ ਮੁੜ ਹੱਥ ਨਹੀਂ ਆਵੇ, ਨਾ ਜਗ ਖੇਡ ਗੁਆਓ।

ਸੇਵ ਸਤਿਗੁਰੂ ਲੋਅ ਵਿੱਚ ਚਮਕੇ, ਵਸਤ ਅਮੋਲ ਅਹਾਰਾਂ ਦੀ;
ਤੁਰਦੀ ਗੱਲ ਬਹਾਰਾਂ ਦੀ,
ਰੰਗ 'ਚ ਰੰਗੇ ਯਾਰਾਂ ਦੀ,
ਮਿਲਦੀ ਵਸਤ ਪਿਆਰਾਂ ਦੀ।

(23)
ਹੇ ਵਣਜਾਰੇ! ਅਵਗੁਣ ਵੇਚਹੁ ਸਾਰੇ;
ਸਤਿਗੁਰ ਕੀ ਬਖ਼ਸ਼ੀਸ਼ ਦਾ ਸਦਕਾ, ਗੁਣ ਗਰਣਿ ਕਰੋ ਮੇਰੇ ਪਿਆਰੇ!

ਸਤਿਗੁਰ ਸੱਚੇ ਦੀ ਸਰਨਾਈ, ਅਨੰਦ ਪਸਰਿਆ ਸਾਰੇ;
ਕਦੇ ਨਾ ਹੋਵਨ ਇਸ ਮਨ ਉੱਤੋਂ, ਗੂੜ੍ਹ ਰੰਗੀਨ ਉਤਾਰੇ।

ਘੁਲ ਗਏ ਜੋ ਸ਼ਬਦ ਸੁਗੰਧੀਂ, ਕਦੇ ਹੋਣ ਸਕਣ ਨਾ ਦੂਰ;
ਵਸਦੀ ਰਹਿੰਦੀ ਇਸ ਮਨ ਉੱਤੇ, ਸਦ ਮਿਹਰਾਂ ਦੀ ਭੂਰ।

ਮੀਤ ਮੇਰੇ ਆ ਕਰੋ ਜੋਦੜੀ, ਵਸੀਏ ਸਦਾ ਹਜੂਰ:
ਆਪੇ ਬਖਸ਼ੇ ਬਖ਼ਸ਼ਣਹਾਰਾ, ਕੀਏ ਕੁਕਰਮ ਕਸੂਰ।

ਉਸ ਦੀ ਹੀ ਬਖਸ਼ੀਸ਼ ਦਾ ਸਦਕਾ, ਡਲ੍ਹਕਣ ਰਾਤੀਂ ਤਾਰੇ;
ਸਦ ਅਰਦਾਸ ਗੁਜ਼ਾਰੇ,
ਹੋ ਜਾਣ ਪਾਰ ਉਤਾਰੇ,
ਵਸੀਏ ਸੰਗ ਸਹਾਰੇ।

(24)
ਹੇ ਵਣਜਾਰੇ! ਬੋਵਹੁ ਸੱਚਾ ਨਾਮ:
ਭਾਉ ਭਗਤ ਕੀ ਪਾਵਹੁ ਬਰਕਤ, ਇਹੁ ਉੱਤਮ ਕਾਮ।

ਜਿਨ੍ਹਾਂ ਵਸਾਇਆ ਮਨ ਵਿਚ ਮਾਹੀ, ਅਨੰਦ ਜੀਣ ਦਾ ਮਾਣ ਗਏ;
ਜਿਨ੍ਹਾਂ ਦੇ ਨੈਣੀਂ ਵਾਸ ਸਜਨ ਦਾ, ਹਰ ਥਾਂ ਤੇ ਉਸੇ ਪਛਾਣ ਗਏ।

ਕਾਸ਼ਟ ਭੀ ਹੋਏ ਕੰਚ ਸੁਹਾਵੇ, ਜਿਸ ਦਰ ਗੁਰਮੁੱਖ ਪਾਉ ਧਰੇਂਦੇ;
ਕਦੇ ਨਾ ਲੋੜਨ ਗੋਟਾ ਗਹਿਣਾ, ਜਿਨ੍ਹਾਂ ਦੇ ਮਾਹੀ ਮਨ 'ਚ ਵਸੇਂਦੇ।

ਮੈਂ ਬਲਿਹਾਰੀ ਉਸ ਧਰਤੀ ਦੇ, ਜਿਸ ਤਹਿ ਐਸੇ ਭਗਤ ਸੁਹਾਵਣ;
ਉਸਦਾ ਮੁੱਲ ਕੀ ਪਾਇਆ ਜਾਈ, ਜੋ ਸਦ ਗੀਤੀਂ ਪੀਆ ਗਾਵਣ।

ਐਸਾ ਵਣਜ ਵਿਹਾਝਣ ਵਾਲੇ,ਕਰ ਗਏ ਕੰਮ ਤਮਾਮ;
ਜੋ ਬੋ ਗਏ ਸੱਚਾ ਨਾਮ,
ਸਭ ਸੇ ਉੱਤਮ ਕਾਮ,
ਹਰਿ ਹਰਿ ਗਾ ਗਏ ਰਾਮ।

(25)
ਹੇ ਵਣਜਾਰੇ! ਜਾਣ ਰਿਹਾ ਸਦ ਦੂਰ;
ਤਾਹੀਓਂ ਤੇ ਨਾ ਮੂਲ ਪਛਾਣੇਂ, ਵੱਡਾ ਇਹੁ ਕਸੂਰ

ਸਤਿਗੁਰੂ ਸ਼ਬਦ ਜਿਨ ਮਨ ਵਸਿਆ, ਵਡ ਸੱਚ ਪਾਈ ਖਾਣ;
ਸੈਆਂ ਸੁੱਚੇ ਮੋਤੀ ਮਿਲਦੇ, ਜਿਉਂ ਜਿਉਂ ਵਧਦੀ ਜਾਏ ਪਛਾਣ।

ਕੂੜ ਸੱਭੇ ਇਹ ਜਗਤ ਪਦਾਰਥ, ਨਾ ਰੰਗ ਮਾਇਆ ਭਰਮਾਵੇ;
ਐਸੇ ਰੰਗੀਂ ਰੰਗਿਆ ਸਾਜਨ, ਕਦੇ ਨਾ ਉਤਰੇ, ਚੜ੍ਹਦਾ ਜਾਵੇ।

ਸਫ਼ਲੀ ਕਰ ਗਏ ਉਹ ਜਗ ਫ਼ੇਰੀ, ਵਣਜ ਗਏ ਜੋ ਸੰਗ;
ਗਾੜ੍ਹੇ ਹੋ ਉਹ ਵਿਚਰਨ ਜਗ ਤੇ, ਨਾ ਕਦੇ ਹੋਣ ਬੇਰੰਗ।

ਉਮਰਾ ਸਾਰੀ ਕੋਇਲ ਗਾ ਗਾ, ਉੜ ਜਾ ਪੁੱਜੇ ਹਜ਼ੂਰ;
ਕਿਉਂ ਤੂੰ ਜਾਣੇਂ ਦੂਰ,
ਵੱਡਾ ਇਹੁ ਕਸੂਰ,
ਸੰਗ ਵਸੇ ਭਰਪੂਰ।

(26)
ਹੇ ਵਣਜਾਰੇ! ਜੋ ਨਾ ਗੁਰੂ ਧਿਆਏ;
ਸੱਚ ਪਦਾਰਥੁ ਪੁਹ ਨਾ ਸੱਕੇ, ਕਿਤ ਬਿੱਧ ਸੋਭਾ ਪਾਏ।

ਜੀਵਨ ਨੂੰ ਕਦੇ ਸੇਧ ਨਾ ਮਿਲਦੀ, ਨੇਤਰ ਹੀਣ ਹੀ ਭੌਂਦਾ ਰਹੇ;
ਸਾਰੇ ਕਾਰਜ ਰਹਿਣ ਅਧੂਰੇ, ਆਪੂੰ ਤੋੜ ਕੇ ਆਪ ਬਣੌਂਦਾ ਰਹੇ।

ਸ਼ਬਦਿ ਸਤਿਗੁਰੂ ਘੁਲਿਆਂ ਬਾਝੋਂ, ਰਸ ਰਸ ਅੰਦਰ ਹੋਏ ਨਾ;
ਮਰੇ ਨਾ ਆਪਾ ਸਰਨ ਨਾ ਮਿਲਦੀ, ਸਨਮੁਖਿ ਕਦੇ ਖਲੋਏ ਨਾ।

ਸੱਚੇ ਵਿੱਚ ਸਮੋਇਆਂ ਬਾਝੋਂ, ਕਦੇ ਨਾਦ ਅੱਲਾਹੀ ਸੁਣਦੇ ਨਹੀਂ,
ਜਿਨ੍ਹਾਂ ਦੇ ਕੰਨੀ ਅੰਮ੍ਰਿਤ ਪਵਿਆ, ਰਾਹ ਦੂਸਰਾ ਚੁਣਦੇ ਨਹੀਂ।

ਦਰਸ਼ਨ ਕਰਦੇ, ਬੋਲ ਭੀ ਸੁਣਦੇ, ਜੋ ਪ੍ਰਭ ਪ੍ਰੀਤਮ ਨਾਮ ਸਮਾਏ;
ਜਗ ਵਿਚ ਉਹ ਰੁਸ਼ਨਾਏ,
ਹਰ ਥਾਂ ਤੇ ਵਡਿਆਏ,
ਜਿਨ ਜਨ ਗੁਰੂ ਧਿਆਏ।

(27)
ਹੇ ਵਣਜਾਰੇ! ਮਿਲਸੀ ਚਾਲ ਨਿਰਾਲੀ ਤੈਨੂੰ;
ਤਰਨ ਅਤੇ ਤਰਾਵਣ ਵਾਲੀ, ਜੋ ਲੱਗੇ ਅੱਤ ਸੁਖਾਲੀ ਤੈਨੂੰ।

ਧੀਰੇ ਧੀਰੇ ਚਲਦੇ ਜਾਈਏ, ਸਾਜਨ ਰੰਗੀਂ ਸਦਾ ਸਮਾ ਕੇ;
ਮੌਲ ਉਠੇਗਾ ਚਾਰ ਚੁਫ਼ੇਰਾ, ਇੱਕੋ ਦਰਸ ਅੱਲਾਹੀ ਪਾ ਕੇ।

ਮੋਗੀ, ਮਾਇਆ ਨਸ਼ੀਂ ਵਿਗੁੱਤੀ, ਵਗਦੀ ਐਸੀ ਮਧ ਦੀ ਧਾਰ;
ਐਸੇ ਰੰਗੀਂ ਸਤਿਗੁਰੂ ਲੈ ਜਾਏ, ਚੜ੍ਹ ਚੜ੍ਹ ਜਾਂਦੇ ਨਵੇਂ ਖ਼ੁਮਾਰ।

ਇਨ੍ਹਾਂ ਰੰਗਾਂ ਦੀ ਨਵੀਂ ਸ਼ਰੇਣੀ, ਮਹਿਮਾ ਇਸ ਦੀ ਅਪਰੰ ਪਾਰ;
ਜੋ ਭੀ ਇਸ ਦਾ ਅੰਗ ਛੁਹਾ ਗਏ, ਆਪਣ ਕਰ ਗਏ ਸੋ ਸੁਧਾਰ।

ਜਦ ਤੱਕ ਸਫ਼ਰ ਨਾ ਪੂਰਾ ਹੋਵੇ, ਰਹਿਸੀ ਪੈਣ ਸਵਾਲੀ ਤੈਨੂੰ;
ਮਿਲਣੀ ਨਾ ਖ਼ੁਸ਼ਹਾਲੀ ਤੈਨੂੰ;
ਲਗਦੀ ਅਤੀ ਸੁਖਾਲੀ ਤੈਨੂੰ,
ਮਿਲਸੀ ਚਾਲ ਨਿਰਾਲੀ ਤੈਨੂੰ।

(28)
ਹੇ ਵਣਜਾਰੇ! ਹਰਿ ਨਾਮ ਧਿਆਵਣ ਵਾਲੇ;
ਮੁਹ ਮਾਇਅ ਇਹ ਬਿਸ਼ਟਾਂ ਕੀੜੇ, ਉੜਦੇ ਫਿਰਨ ਦੁਆਲੇ।

ਅੰਗ ਸੰਗ ਸਦਾ ਸਤਿਗੁਰ ਪਾਣਾ, ਭੈ ਵਿੱਚ ਚਲਦੇ ਜਾਣਾ;
ਸੁੱਖ ਪਾਣਾ ਅਤੇ ਸੁੱਖ ਵਡੀਣਾ, ਸੁੱਖ ਸਾਗਰ ਵਿੱਚ ਨ੍ਹਾਣਾ।

ਭੈ ਵਿਚ ਰਹਿਣਾ ਉਸ ਸੰਗ ਤੁਰਨਾ, ਸੁਣਨਾ ਤਾਂ ਸੱਚੀ ਬਾਣੀ;
ਉਸ ਨੂੰ ਤੱਕਿਆਂ, ਸੁਣਿਆਂ ਬਾਝੋਂ, ਹਰ ਵਸਤ ਰਹੇ ਅਣਜਾਣੀ।

ਜੋ ਉਸੁ ਤੋਰੇ ਰਾਹਾਂ ਤੇ ਤੁਰੇ ਗਏ, ਤੁਰ ਗਏ ਸੱਚ ਕਮਾ ਕੇ;
ਮਾਣ ਗਏ ਉਹ ਰਸ ਜੀਵਨ ਦਾ, ਤੱਕਿਆ ਜਿਨ੍ਹਾਂ ਹੰਢਾ ਕੇ।

ਜਿਨ੍ਹਾਂ ਪਛਾਤਾ ਨਾ ਸੱਚ ਠਾਕਰ, ਧਰ ਤੇ ਫ਼ਿਰਨ ਬੇਤਾਲੇ;
ਹਰਿ ਨਾਮ ਧਿਆਵਣ ਵਾਲੇ,
ਪਾ ਕੇ ਰਹਿਣ ਉਜਾਲੇ,
ਜੋ ਹਰਿ ਦੇ ਹੋਏ ਹਵਾਲੇ।

(29)
ਹੇ ਵਣਜਾਰੇ! ਸਦਾ ਹਰੀ ਗੁਣ ਗਾਈਏ;
ਰੰਗੇ ਰਹੀਏ ਸਦ ਉਸ ਰੰਗੀਂ, ਜੀਣਾ ਸਫ਼ਲ ਬਣਾਈਏ।

ਥਾਂ ਥਾਂ ਬਿਖਰੇ ਇਸ ਧਰ ਕੰਕਰ, ਪਲਕਾਂ ਨਾਲ ਉਠਾਈਏ;
ਇਹੁ ਤੇ ਉੱਤਮ ਸਭ ਤੋਂ ਸੇਵਾ, ਧੰਨ ਭਾਗ ਪਾ ਕਰਦੇ ਜਾਈਏ।

ਪੀ ਪੀ ਕੇ ਸਭ ਜ਼ਹਿਰ ਮੁਕਾਈਏ, ਇਸ ਧਰ ਉੱਤੋਂ ਸਾਰੇ;
ਨਾਮ ਸੰਗ ਪਰਮਾਰਥ ਰਾਹ ਤੇ, ਕਰਦੇ ਜਾਓ ਸਦਾ ਉਜਾਰੇ।

ਧੋ ਲਵਾਂਗੇ ਇਸ ਕਾਗ਼ਤ ਤੋਂ, ਇਹ ਅੱਖਰ ਕਾਲਮ ਕਾਲੇ;
ਰਾਤਾਂ ਪਿੱਛੋਂ ਪਹੁ-ਫੁਟਾਲੇ, ਸਦਾ ਬਦਲ ਕੇ ਬਣੇ ਉਜਾਲੇ।

ਸੱਚਾ ਵਣਜ ਕਮਾਵਣ ਭੇਜੇ, ਸੌਦਾ ਸੱਚ ਕਮਾਈਏ;
ਉਸ ਦਰ ਸੋਭਾ ਪਾਈਏ,
ਸਦਾ ਹਰੀ ਗੁਣ ਗਾਈਏ,
ਜੀਣਾ ਸਫਲ ਬਣਾਈਏ।

(30)
ਹੇ ਵਣਜਾਰੇ! ਪੂਰਹੁ ਵਸਤ ਅਧੂਰੀ ਨੂੰ;
ਦੂਖ ਰੋਗ ਦੀਆਂ ਜੜ੍ਹਾਂ ਉਖਾੜੇ, ਵੰਡੋ ਇਸ ਕਸਤੂਰੀ ਨੂੰ।

ਨਾਮ ਰਤਨ ਇੱਕ ਐਸਾ ਚਾਨਣ, ਰੌਸ਼ਨ ਸਭ ਅੰਧਿਆਰ ਕਰੇ;
ਜੁਗਾਂ ਜੁਗਾਂ ਦੀ ਘੁੰਮਣ ਘੇਰੀ, ਪ੍ਰਭ ਸੰਗਤ, ਬੇੜਾ ਪਾਰ ਕਰੇ।

ਕੋਈ ਅਗੇਰੇ ਅਟਕ ਨਾ ਪਾਇਆ, ਇਸ ਤੋਂ ਤਿੱਖਰੀ ਨਾ ਤਲਵਾਰ;
ਸੀਤਲਤਾ ਸੰਗ ਰਸ 'ਚ ਡਬੋ ਕੇ,ਧੀਰਜ ਤੋਂ ਲਈ ਇਸ ਨੇ ਧਾਰ।

ਅਣਤੱਕਿਆਂ ਭੀ ਵਿੰਹਦੇ ਜਾਈਏ, ਤਿੱਖਰੇ ਇਸ ਦੇ ਵਾਰਾਂ ਨੂੰ;
ਜਿਨ ਜਨ ਲਾਈਆਂ ਉਨ੍ਹਾਂ ਸੰਝਾਤਾ, ਸੰਗ ਮਾਣਿਆਂ ਯਾਰਾਂ ਨੂੰ।

ਸਦ ਭਗਤਾਂ ਦੀ ਚਾਲ ਨਿਰਾਲੀ, ਕਰ ਦੇ ਪਾਰ ਅਧੂਰੀ ਨੂੰ ;
ਪਾਵਨ ਵਸਤ ਅਬੂਰੀ ਨੂੰ,
ਸਦ ਵੰਡਣ ਕਸਤੂਰੀ ਨੂੰ,
ਮਾਨਣ ਸੰਗ ਹਜ਼ੂਰੀ ਨੂੰ।

(31)
ਹੇ ਵਣਜਾਰੇ! ਉੱਤਮ ਇਹੁ ਬਪਾਰ;
ਇਸ ਦੀ ਭਾਲ ਕਰੇਂਦਾ ਸੋ ਜਨ, ਜਿਸ ਨਾਮ ਰਤਨ ਸੰਗ ਪਿਆਰ।

ਪ੍ਰਭ ਕਿਰਪਾਲੂ ਨੂੰ ਜਾਂ ਭਾਏ, ਆਪੇ ਸਤਿਗੁਰ ਸੰਗ ਮਲਾਏ;
ਆਪੇ ਔਝੜ ਪੌਣੇ ਵਾਲਾ, ਆਪੇ ਜਾਂਚਰ ਕਰ ਲਏ ਛੁੜਾਏ।

ਉਸ ਜਨ ਦੇ ਜਾਣੋ ਭਾਗ ਵਡੇਰੇ, ਜੋ ਉਸਦੀ ਪਹਿਚਾਣ ਚੜ੍ਹੇ;
ਉਨ ਤੀਰਨ ਕੀ ਗੱਤ ਸੋ ਪਾਏ, ਜੋ ਗੁਰ ਸਤਿ ਕਮਾਣ ਚੜ੍ਹੇ।

ਉਹਾ ਭਗਤ ਜੋ ਭੈ ਵਿੱਚ ਰਹਿ ਕੇ, ਭਗਤੀ ਵਿੱਚ ਭਰਪੂਰ ਹੋਏ;
ਸਦਾ ਜਗਤ ਨੂੰ ਲੋੜ ਉਨ੍ਹਾਂ ਦੀ, ਜੋ ਏਸ ਜਗਤ ਤੋਂ ਦੂਰ ਹੋਏ।

ਅਨਦਿਨ ਸੰਗ ਸਜਨ ਦਾ ਮਾਨਣ, ਨਾ ਉਨ ਕਾ ਕੋਈ ਪਾਰਾਵਾਰ;
ਸਦਾ ਜੋਤ ਜਗੇ ਅੰਦਿਆਰ,
ਰਾਮ ਰਤਨ ਸੰਗ ਪਿਆਰ,
ਇਹੁ ਉੱਤਮ ਕਰੋ ਬਪਾਰ।

(32)
ਹੇ ਵਣਜਾਰੇ! ਕਰ ਗਏ ਦੂਰ ਬਲਾਵਾਂ;
ਸਤਿਗੁਰ ਸੰਗਤ ਜਿਨ੍ਹਾਂ ਸਿਧਾਈ, ਪ੍ਰਭ ਜੀ ਦੇ ਲੜ ਲਈਆਂ ਲਾਵਾਂ।

ਇਹੁ ਤੇ ਜੀਵਨ ਮੁਕਤ ਕਹਾ ਗਏ, ਜਿਨ ਦਰ ਭੇਜੇ ਗਏ ਤਾਂ ਆ ਗਏ;
ਉਸ ਦੇ ਹੀ ਜੋ ਰੰਗੀਂ ਰਹਿ ਕੇ, ਸਦਾ ਸਦਾ ਲਈ ਸੱਚ ਧਿਆ ਗਏ।

ਉਸ ਦੀ ਹੀ ਜਿਨ੍ਹਾਂ ਕਰੀ ਚਾਕਰੀ, ਸੱਚ ਦੇ ਰਾਹੀਂ ਚੱਲ ਕੇ;
ਉਸ ਦੇ ਰਾਹੀਂ ਚੱਲਦੇ ਚੱਲਦੇ, ਬਹਿ ਗਏ ਡੇਰਾ ਮੱਲ ਕੇ।

ਉਨ ਭਗਤਨ ਕੀ ਆਮਦ ਪਾ ਕੇ, ਧਰ ਉਸ ਦੀ ਸਰਸ਼ਾਰ ਹੋਈ;
ਸਦਾ ਅਮਰ ਹੋ ਪਦਵੀ ਪਾ ਗਏ, ਔਣੀ ਇਹ ਜੀਣ ਸ਼ੁਮਾਰ ਹੋਈ।

ਐਸੀ ਕਾਰ ਕਮਾਵਹੁ ਪਿਆਰੇ!, ਜੀਵਣ ਮੋਈਆਂ ਮਾਵਾਂ;
ਹੋਵਣ ਦੂਰ ਬਲਾਵਾਂ,
ਪ੍ਰਭ ਸੰਗ ਲਈਆਂ ਲਾਵਾਂ,
ਮੁੱਕ ਗਈਆਂ ਸਭ ਚਾਹਵਾਂ।

(33)
ਹੇ ਵਣਜਾਰੇ! ਨਾ ਰਸ ਜਿਹਭਾ ਲਾਇਓ;
ਅਨਰਸ ਵਿੱਚ ਲਪੇਟਾ ਮੂਰਖ, ਮੁੜ ਮੁੜ ਆਇਓ ਜਾਇਓ।

ਛੁੱਟੜ ਨਾਰ ਦੁਹਾਗਣੀ, ਪਈ ਲੱਖ ਸੀਗਾਰ ਬਣਾਏ;
ਸੁੱਖ ਨਾ ਸੇਜ ਹੰਢਾਵਣੀ, ਪਈ ਦਰ ਦਰ ਚੋਟਾਂ ਖਾਏ।

ਅਤਰ ਫੁਲੇਲ ਲਗਾਏ ਤਨ ਤੇ, ਸਰਵਣ ਵਿੱਚ ਮੜ੍ਹਾਏ;
ਮੈਂ ਦੇ ਮੈਖਾਨੇ ਵਿੱਚ ਗੁੱਧੀ, ਅੰਤਰ ਸਾੜੇ ਅਤੇ ਖਪਾਏ।

ਅੰਤ ਸਮੇ ਤੱਕ ਸਭੇ ਮਿਟ ਜਾਣ, ਮਾਇਆ ਮਾਣ ਲਕੀਰਾਂ;
ਬਿਨ ਸੇਜ ਹੰਢਾਏ ਸੱਭੇ ਬਸਤਰ, ਹੋ ਗਏ ਲੀਰਾਂ ਲੀਰਾਂ;

ਬਿਨ ਪ੍ਰਮੇਸ਼ਰ ਦੇ ਲੜ ਲੱਗਿਆਂ, ਕੁੱਝ ਭੀ ਗਿਓ ਨਾ ਪਾਇਓ;
ਅਨਰਸ ਵਿੱਚ ਲਿਪਟਾਇਓ,
ਮੁੜ ਮੁੜ ਆਇਓ ਜਾਇਓ,
ਨਾ ਰਸ ਜਿਹਭਾ ਲਾਇਓ।

(34)
ਹੇ ਵਣਜਾਰੇ! ਸੱਭੇ ਸੌਦੇ ਰਹਿਣ ਅਧੂਰੇ;
ਜਦ ਤੱਕ ਸਾਜਨ ਸੰਗ ਨਾ ਪਾਏ, ਪੂਰੇ ਭੀ ਨਾ ਹੋਵਣ ਪੂਰੇ।

ਮਨ-ਲਿਪਟੇ ਮਨ, ਇਹੋ ਭਾਵੇਂ, ਸਭ ਸੁੱਖ ਕਰੀਆਂ ਛਾਵਾਂ;
ਸਾਰੇ ਸੁੱਖ ਭੀ ਭੋਗ ਭੋਗ ਕੇ, ਨਾ ਕਦੇ ਹੋਵਣ ਦੂਰ ਬਲਾਵਾਂ।

ਦੋ ਘੜੀਆਂ ਲਈ ਰੁੱਖ ਦੀ ਛਾਇਆ, ਫੇਰ ਧੂਪ ਤੜਫਾਏ;
ਇਹ ਮਾਇਆ ਦੀ ਡਾਢੀ ਧਾਰਾ, ਜੋ ਛੁਹਿਆਂ ਸੰਗ ਵਹਾਏ।

ਇਸ ਨਟਖੱਟਣੀ ਚਾਲ ਨੂੰ ਪਿਆਰੇ, ਜਾਣ ਸਕੇ ਨਾ ਕੋਈ;
ਜਿਸੇ ਸੰਝਾਤਾ ਪ੍ਰੀਤਮ ਆਪੇ, ਜਾਣੇ ਇਸ ਨੂੰ ਵਿਰਲਾ ਸੋਈ।

ਜੋ ਰੰਗ ਰਾਤੇ ਮਹਿਮਾ ਗਾ ਗਏ, ਇਹੁ ਸੂਰ ਦੇ ਸੂਰੇ;
ਬਾਝ ਏਸ ਦੇ ਸੌਦੇ ਕੂਰੇ,
ਪੂਰੇ ਭੀ ਨਾ ਹੋਵਣ ਪੂਰੇ,
ਸੱਭੇ ਵਣਜ ਅਧੂਰੇ।

(35)
ਹੇ ਵਣਜਾਰੇ! ਏਸ ਘਰ ਆਨੰਦ ਵਸਾਵਹੁ;
ਹਰਿ ਹਰਿ ਦੀ ਇੱਥੇ ਹੱਟ ਲਗਾਵਹੁ, ਇੱਕ ਤੀਰਥ ਨਗਰ ਬਣਾਵਹੁ।

ਸਤਿਗੁਰ ਭੇਟੇ ਸੇਵ ਕਮਾਈ, ਨਾਮ ਰਤਨ ਤਿਨ ਪਾਇਆ;
ਜੱਪ ਜਾਪ ਦੀ ਕਾਰ ਉਲੀਕੀ, ਭੀਤਰ ਸ਼ਬਦ ਟਿਕਾਇਆਂ।

ਪਾਂਚਹੁ ਵੈਰੀ ਮਾਰ ਮੁਕਾਏ, ਪੰਚ ਵੀਰ ਜਾਂ ਘਰ ਵਿਚ ਆਏ;
ਸਦਾ ਅਡੋਲ ਚਲਣ ਜਗ ਅੰਦਰ, ਅਸਤਰ ਜਿਸ ਅਪਣਾਏ।

ਜਾਣ ਗਏ ਉਹ ਜੀਣ ਦਾ ਰਸਤਾ, ਸਤਿਗੁਰ ਦੀਆ ਬੁਝਾਈ;
ਇਸ ਵਿੱਚ ਜੀਣਾ ਜੀਣਾ ਜਾਣੋ, ਉੱਤਮ ਸਭ ਤੋਂ ਇਹੁ ਕਮਾਈ।

ਪ੍ਰਭ ਜੀ ਵਸਣ ਸਦ ਲੋਅ ਅੰਦਰ, ਐਸਾ ਦੀਪ ਜਗਾਵਹੁ;
ਹਰਿ ਹਰਿ ਦੀ ਹੱਟ ਲਗਾਵਹੁ,
ਇੱਕ ਤੀਰਥ ਨਗਰ ਬਣਾਵਹੁ,
ਜਗ ਵਿਚ ਜਗਦੀਸ਼ ਵਸਾਵਹੁ।

(36)
ਹੇ ਵਣਜਾਰੇ! ਜਿਨ ਸੱਚ ਵਸਾਇਆ ਚੀਤ;
ਉਸ ਦੇ ਸਰਲੇ ਸਾਰੇ ਮਾਰਗ, ਜਗ ਤੇ ਨਿਰਮਲ ਰੀਤ।

ਜਿਸ ਰਾਹੀ ਸੰਗ ਵਸਣ ਪਿਆਰੇ, ਕਦੇ ਭੀ ਵਾਟ ਥਕਾਵੇ ਨਾ;
ਝੱਖੜ ਝਾਂਜਾ ਮੀਂਹ-ਸ਼ੀਹ ਵਰਸੇਂਦਾ, ਦਾਮਨੀ ਕਦੇ ਡਰਾਵੇ ਨਾ।

ਜਿਨ੍ਹਾਂ ਨੇ ਲਾਈਆਂ ਸੱਚੇ ਸਾਈਆਂ, ਬਿਖ ਭੀ ਅੰਮ੍ਰਿਤ ਜਾਣ ਪੀਏ;
ਜਲਦੇ ਥੰਮਾਂ ਨਾਲ ਲਿਪਟ ਗਏ, ਕਰ ਸਾਜਨ ਦੀ ਪਹਿਚਾਣ ਜੀਏ।

ਦੁੱਖ ਮਿਲਿਆ ਜੇ ਜਗ ਅੰਦਰ, ਸੁੱਖ ਉੱਤ ਸੰਗਤਿ ਲੱਗੇ ਸਾਰ;
ਉੱਠੇ ਜੇ ਮਾਰੂ ਜੱਗੁ ਮੰਝਧਾਰ, ਤਾਰਨ ਲਾ ਦਏ ਆਪ ਦਾਤਾਰ।

• ਜਿਸ ਦਰ ਸਾਜਨ ਆਪ ਖਲੋਏ, ਭੈ ਨਾ ਸੱਕੇ ਪੁਹੇ ਭੀਤ;
ਇਸ ਸਾਚ ਵਸਾਵਹੁ ਚੀਤ,
ਸਭ ਸੇ ਨਿਰਮਲ ਰੀਤ,
ਪ੍ਰਭ ਸੱਚੇ ਸੰਗ ਪ੍ਰੀਤ।

(37)
ਹੇ ਵਣਜਾਰੇ! ਇਹ ਭੀ ਇੱਕ ਪਰਦੇਸ;
ਦੇਸ ਦੇਸੰਤਰ ਭੌਂਦਿਆਂ, ਪੁੱਜ ਗਏ ਇਸ ਦੇਸ।

ਸਫ਼ਲ ਓਸ ਦੀ ਇਸਜਗ ਫੇਰੀ, ਜਿਨ ਸਤਿਗੁਰੁ ਮਨ ਲਾਗਾ;
ਭਿੱਖਿਆ ਨਾਮ ਪ੍ਰਾਪਤ ਹੋਈ, ਵਸਿਆ ਆ ਚਿੱਤਿ ਅਨਰਾਗਾ।

ਚਿੱਤ ਰੰਗੀਂ ਸਦਾ ਰੰਗੇ ਰਹਿੰਦੇ, ਬਣ ਗਏ ਪ੍ਰੀਤ ਪਿਆਰੇ;
ਸਦਾ ਮਾਣਦੇ ਰਹਿੰਦੇ ਸੰਗ ਵਿੱਚ, ਅਗੰਮ ਅਗੋਚ ਦੀਦਾਰੇ।

ਜਿਨ੍ਹਾਂ ਨੇ ਪਾਇਆ ਅੰਤਰ ਵਾਸਾ, ਜਗਤ ਛੋੜ ਹੋ ਕੱਲੇ;
ਸਦ ਮਹਿਲੀਂ ਉਹ ਵਾਸ ਮਾਣਦੇ, ਪਾ ਗਏ ਸੁੱਖ ਸੁਵੱਲੇ।

ਰਾਮ ਰੰਗੀਂ ਸਦਾ ਰੰਗੇ ਰਹਿੰਦੇ, ਨਿਰਮਲ ਕਰੀ ਵਰੇਸ;
ਮੁੜਨ ਆਪਣੇ ਦੇਸ,
ਇਹ ਭੀ ਇੱਕ ਪਰਦੇਸ
ਨਹੀਂ ਰਹਿਣਾ ਈਹਾਂ ਹਮੇਸ਼।

(38)
ਹੇ ਵਣਜਾਰੇ! ਗਲੀਏਂ ਭੌਂਦਿਆਂ ਸਮਾ ਗੁਆਇਆ;
ਵਣਜ ਲਈ ਜਿਸ ਆਇਓਂ ਜਗ ਵਿੱਚ, ਸਤਿਗੁਰ ਸੰਗ ਸਮਾਇਆ।

ਭੇਟ ਕੀਏ ਜਿਨ ਸੀਸ ਸਦਾ ਲਈ, ਚਰਨਾਂ ਤੇ ਧਰ ਵਾਰੇ;
ਸਿਫਤ ਓਸ ਦੀ ਕੌਣ ਅਲਾਏ, ਪੰਡਿਤ ਸਾਰੇ ਥੱਕ ਵਿਚਾਰੇ।

ਜਿਨ ਰਤਨ ਅਮੋਲਕ ਬਖਸ਼ਿਸ਼ ਕੀਨੋ, ਸਤਿਗੁਰ ਤੋਂ ਬਲਿਹਾਰੇ;
ਪਾਰਬ੍ਰਹਮ ਪ੍ਰਮੇਸ਼ਰ ਸੁਆਮੀ, ਦੇ ਸਾਰੇ, ਮੇਲ ਦੇ ਰਾਹ ਸੰਵਾਰੇ।

ਚਲਦੇ ਚਲਦੇ ਪਹੁੰਚ ਗਏ ਜੋ, ਆਖ਼ਰ ਮੁਕਤ ਦੁਆਰੇ;
ਖੜ੍ਹੇ ਜਹਾਂ ਅਕਾਲ ਦੇ ਆਲਮ, ਤੱਕੀਏ ਭੁਜਾਂ ਖਲ੍ਹਾਰੇ।

ਉਹ ਜਨ ਏਸ ਜਹਾਂ ਤੇ ਜੀ ਗਏ, ਭਾਓ ਭਗਤ ਜਿਨ੍ਹਾਂ ਪਾਇਆ;
ਉੱਤਮ ਇਹ ਸਰਮਾਇਆ,
ਸਤਿਗੁਰ ਸੰਗ ਸਮਾਇਆ,
ਕਿਉਂ ਭੌਂਦਿਆਂ ਸਮਾ ਗੁਆਇਆ ?

(39)
ਹੇ ਵਣਜਾਰੇ! ਜੀਵਨ ਦੀ ਇਹ ਪੋਥੀ ਖੋਲ੍ਹ;
ਉੱਤਮ ਜਾਣ ਉਨ੍ਹਾਂ ਦੀ ਫੇਰੀ, ਜੋ ਸਦ ਵਸਦੇ ਸਾਜਨ ਕੋਲ।

ਪੜ੍ਹ ਕੇ ਸਾਰੇ ਪੰਡਤ ਹੋ ਗਏ, ਸਭ ਚਤਰਾਈਆਂ ਜਾਣ ਗਏ;
ਭਲੇ ਬੁਰੇ ਦੀ ਗਤ ਕੀ ਜਾਨਣ, ਮਾਇਆ ਦੇ ਰੰਗ ਮਾਣ ਗਏ।

ਐਸੀ ਮੱਤ ਮਾਇਆ ਨੇ ਮਾਰੀ, ਮੈਂ ਮੇਰੀ ਦੇ ਪਏ ਕੂੜੇ ਰਾਹ;
ਜੋ ਪ੍ਰਭ ਪ੍ਰੀਤਮ ਸਭ ਦੇ ਅੰਦਰ, ਉਸ ਦਾ ਮੇਲ ਨਾ ਉੱਠੇ ਚਾਹ।

ਮਾਇਆ ਦਾ ਬਿਖ ਪੀਵੇ ਮਾਨਵ, ਅੰਮ੍ਰਿਤ ਦਾ ਰਸ ਪੁਹੇ ਨਾ;
ਐਸ ਕੁਕਰਮੀ ਜਗ ਵਿਚ ਫਾਥਾ, ਸੱਚ ਦਾ ਮਾਰਗ ਸੁਹੇ ਨਾ।

ਜੋ ਸਾਜਨ ਦੇ ਲੜ ਲੱਗ ਬਹਿ ਗਏ, ਉਨਹਾਂ ਨਿੱਤ ਸੁਣੀਦੇ ਬੋਲ;
ਜਗ ਵਿਚ ਵਸਣ ਅਭੋਲ,
ਚਲਦੇ ਸਦਾ ਅਡੋਲ,
ਸੱਚ ਪਦਾਰਥ ਪੋਥੀ ਖੋਲ੍ਹ।

(40)
ਹੇ ਵਣਜਾਰੇ! ਪਾਈਏ ਉਹ ਜੋ ਪਾਣੇ ਜੋਗ;
ਇਹ ਜਗਤ ਤੇ ਗੰਢ ਜ਼ਹਿਰ ਦੀ, ਖੁੱਲੇ ਬਿਖਰਨ ਭੋਗ।

ਇਹ ਭੀ ਕਰ ਲੈ ਔਹ ਭੀ ਕਰ ਲੈ, ਜੋ ਭੀ ਕਰ ਲੈ ਮੇਰਾ;
ਇਸ ਮਾਇਆਵੀ ਦੁਨੀਆਂ ਦੇ ਵਿੱਚ, ਅੰਧਕਾਰ ਦਾ ਡੇਰਾ।

ਆਏ ਸੀ ਇੱਥੇ ਵਣਜ ਕਮਾਵਣ, ਤੁਰ ਗਏ ਹੱਥੋਂ ਖਾਲੀ;
ਮਸੇਂ ਮਸੇਂ ਸੀ ਪਾਈ ਇਹ ਦਿਹਰੀ, ਭੀ ਨਾ ਗਈ ਸੰਭਾਲੀ।

ਖੁਹਲੇ ਸਾਰੇ ਬਾਰੀਆਂ ਬੂਹੇ, ਉੜ ਗਈ ਜਿੰਦ ਮਤਵਾਲੀ;
ਸਾਰਾ ਲੈ ਗਈ ਸਾਥ ਖਜਾਨਾ, ਰਹਿ ਗਿਆ ਹੱਥੋਂ ਖਾਲੀ।

ਜਿਨ੍ਹਾਂ ਦੇ ਨੈਣੀ ਸਜਨ ਵਸੇਂਦੇ, ਹੋਣ ਉਹ ਵੱਖਰੇ ਲੋਗ;
ਉਨ ਸੰਗਤ ਮਿਲੇ ਸੰਜੋਗ,
ਇਹੁ ਹੀ ਕੁੱਝ ਪਾਣੇ ਜੋਗ,
ਸੁਹਣ ਲੱਗਣ ਸਭ ਅਜੋਗ।

(41)
ਹੇ ਵਣਜਾਰੇ! ਉਹ ਨਾ ਸਮਝ ਸਿਆਣੇ;
ਕੀ ? ਕਿਦਾਂ ? ਦੇ ਜੱਗ ਤੇ ਆ ਕੇ, ਬੋਲ ਦੀਏ ਮਨ ਮਾਣੇ।

ਇਹ ਸਭ ਉਸ ਦੀਆਂ ਬੇਪ੍ਵਾਹੀਆਂ, ਆਪੇ ਜਾਨਣ ਵਾਲਾ;
ਛੁੱਪਿਆਂ ਰਹਿ ਕੇ ਭੀ ਉਹ ਸਭ ਦੇ, ਭੇਤ ਪਛਾਨਣ ਵਾਲਾ।

ਮਾਰ ਮੁਕਾਏ ਫੇਰ ਉਪਾਏ, ਆਪ ਨਾ ਮਰਨੇ ਵਾਲਾ;
ਆਪ ਸੰਘਾਰੇ ਰੋੜ੍ਹੇ ਡੋਬੇ, ਸਭ ਕੁੱਝ ਜਰਨੇ ਵਾਲਾ।

ਸੁੱਖਾਂ ਨਾਲ ਸੁਹਾਵੇ ਜੱਗ ਵਿੱਚ, ਸੂਲੀ ਤੇ ਭੀ ਆਪੇ ਚੜ੍ਹਦਾ;
ਤੱਕ ਤੱਕ ਕੇ ਮਾਣੀ ਜਾਹ, ਕਿਵੇਂ ਉਹ ਆਪੇ ਲਾਟੀਂ ਖੜ੍ਹਦਾ।

ਜਿਸ ਨਾ ਉਸ ਨੂੰ ਗੀਤੀਂ ਗਾਇਆ, ਤੁਰ ਗਏ ਸਭ ਅੰਞਾਣੇ;
ਨਾ ਪੁੱਜੇ ਅਸਲ ਠਿਕਾਣੇ,
ਨਾ ਉਸ ਦੇ ਮਨ ਭਾਣੇ,
ਨਾ ਉਹ ਸਮਝ ਸਿਆਣੇ।

(42)
ਹੇ ਵਣਜਾਰੇ! ਕੀ ਲੈਣਾ ਆਪਾਂ ਸੋਚੀਂ ਪੈ ਕੇ;
ਛੱਡ ਪ੍ਭੂ ਹੱਥ ਜੀਵਨ ਡੋਰੀ, ਕਰੀਏ ਗੱਲਾਂ ਦੋਵੇਂ ਵਹਿ ਕੇ।

ਜੋ ਭੀ ਹੋਸੀ ਚੰਗਾ ਹੋਸੀ ਉਸ ਦੀ ਸੰਗਤ ਪਿਆਰੀ ਐਨੀ;
ਊਚ ਨੀਚ ਤੋਂ ਸਾਂਭੀ ਰੱਖੇ, ਆਭਾ ਇਹ ਨਿਆਰੀ ਐਨੀ।

ਜੋ ਭੀ ਕਰਸੈਂ ਚੰਗਾ ਹੋਸੀ, ਸੰਗ ਵਸਣ ਜਾਂ ਤੇਰੇ ਪਿਆਰੇ;
ਕਦੇ ਨਾ ਛੋੜੀਂ ਰਾਹਾਂ 'ਚ ਗੌਣਾ, ਜਿਤ ਵੱਲ ਮਿਲਣ ਇਸ਼ਾਰੇ।

ਚੰਨ ਪਾਸੋਂ ਨਹੀਂ ਸੋਨਾ ਮੁਕਦਾ, ਭਰ ਭਰ ਕੇ ਲੱਪ ਲੁਟਾਂਦਾ ਜਾਏ;
ਇਹ ਤੇ ਲੀਲਾ ਲਾਲ ਮੇਰੇ ਦੀ, ਦਈ ਜਾਹ ਜਿਤਨਾ ਆਂਦਾ ਜਾਏ।

ਇਹ ਸਾਗਰ ਸਭ ਹੋਏ ਸੰਪੂਰਨ, ਅਨਦਿਨ ਉਸ ਦੇ ਰੰਗੀਂ ਰਹਿ ਕੇ;
ਇੱਕ ਉਸੇ ਦੇ ਲਹਿਰੀਂ ਲਹਿ ਕੇ,
ਕੁਝ ਨਹੀਂ ਮਿਲਣਾ ਸੋਚੀਂ ਪੈ ਕੇ,
ਕਰੀਏ ਗੱਲਾਂ ਕੱਲੇ ਵਹਿ ਕੇ।

(43)
ਹੇ ਵਣਜਾਰੇ! ਸਦ ਭਿੱਖਿਆ ਮੰਗਦੇ ਜਾਣਾ;
ਹਰ ਸਮੇਂ ਹਰ ਪਲ ਹਰ ਖਿਨ ਵਿੱਚ, ਪ੍ਰਭ ਮੂਰਤ ਮਨ ਲਾਣਾ।

ਲਗਦਾ ਐਂਜ ਅਸੀਂ ਪੜ੍ਹ ਪੁਸਤਕ, ਬਣ ਗਏ ਬੜੇ ਸਿਆਣੇ;
ਇਹ ਸਭ ਉਸ ਦਾ ਖੇਲ ਤਮਾਸ਼ਾ, ਆਪੇ ਸਾਰਾ ਓਹੀਓ ਜਾਣੇ।

ਆਪੇ ਸਭ ਜਗ ਭਰਮੀ ਪਾਇਆ, ਇਸ ਕਾਇਨਾਤ ਦੇ ਮਾਲੀ ਨੇ;
ਸੁਹਜ ਸੁਗੰਧਾਂ ਆਪ ਸਜਾਈਆਂ, ਕੁਦਰਤ ਦੇ ਏਸ ਭਿਆਲੀ ਨੇ।

ਉਹਾ ਸੁਹਣ ਸਿਆਣੇ ਜਗ ਤੇ, ਜੋ ਰੰਗਾਂ ਵਿਚ ਗੌਂਦੇ ਗਏ;
ਬਣੇ ਭਿਖਾਰੀ ਖੜ੍ਹ ਦਰ ਉੱਤੇ, ਰੁੱਸਿਆ ਮੀਤ ਮਨੌਂਦੇ ਗਏ।

ਮਿਹਰ ਭਈ ਤਾਂ ਅੱਲਾ ਅਰਪੇ, ਆਪੇ ਕੋਈ ਮੌਲਾਣਾ;
ਦਰ ਤੇ ਮੰਗਦੇ ਜਾਣਾ,
ਹਰ ਪਲ ਸੰਗ ਨਿਭਾਣਾ,
ਪ੍ਰਭ ਮੂਰਤ ਮਨ ਲਾਣਾ।

(44)
ਹੇ ਵਣਜਾਰੇ! ਕੀ ਖੱਟਿਆ ਕੁਸੰਗਤ ਪਾ ਕੇ;
ਵਾਂਗ ਜੁਆਰੀ ਸਭ ਕੁੱਝ ਹਰ ਗਿਆ, ਤੁਰਿਆ ਖਾਲੀ ਹੱਥ ਫਲਾ ਕੇ।

ਵਿੱਭਚਾਰ ਵਿੱਚ ਫਾਥੇ ਦੇਖੋ, ਜਨ ਬਣ ਕੀੜੇ ਸੜਦੇ ਪਏ;
ਨਹੀਂ ਪਛਾਤੀ ਮਾਇਆ ਧਾਰਾ, ਜਾਣ ਬੂਝ ਕੇ ਹੜ੍ਹਦੇ ਪਏ।

ਦੂਖ ਰੋਗ ਸੰਤਾਪ ਸਹੇੜਨ, ਫਿਰ ਭੀ ਪਿੱਛੇ ਹਟ ਨਾ ਸਕਦੇ;
ਜੋ ਲਿਖਿਆ ਸੋ ਭੋਗਣ ਪੈਸੀ, ਇੱਕ ਅੱਖਰ ਭੀ ਕੱਟ ਨਹੀਂ ਸਕਦੇ।

ਲੱਖ ਵਿਖਾਵੇ ਕਰੇ ਪਰਾਣੀ, ਸਭ ਕੁਝ ਇਥੇ ਹੀ ਰਹਿ ਜਾਣਾ;
ਇਹੁ ਖਾਟ ਬਪਾਰੀ ਜਗ ਤੇ, ਇੱਕੋ ਰਾਮ ਰੰਗ ਲਹਿ ਜਾਣਾ।

ਜਿਨ੍ਹਾਂ ਨੇ ਲਾਈਆਂ ਤੋੜ ਨਿਭਾਈਆਂ, ਲੀਨਾ ਖੱਟ ਖਜਾਨਾ ਆ ਕੇ;
ਤੁਰ ਗਏ ਪੂਰੀਆਂ ਪਾਕੇ,
ਸੱਭੇ ਸੁੱਖ ਹੰਢਾ ਕੇ,
ਡਾਢੇ ਨਾ ਚਿੱਤ ਲਾ ਕੇ।

(45)
ਹੇ ਵਣਜਾਰੇ! ਜਾਣ ਨਾ ਇਹ ਚਤਰਾਈ;
ਜੋ ਉਸ ਭਾਵੇ ਉਹੀਓ ਹੋਵੇ, ਸਭ ਉਸ ਦੀ ਵਡਿਆਈ।

ਗਾ ਗਾ ਗੀਤੀਂ ਗੁੱਮਿਆਂ ਰਹੁ, ਪਰ ਜਾਣ ਸਜਨ ਦੇ ਕਾਰੇ ਨੂੰ;
ਥਾਨ ਥਨੰਤਰ ਉਸ ਦਾ ਵਾਸਾ, ਨਾ ਵੀਸਰ ਕਦੀ ਦਿਦਾਰੇ ਨੂੰ।

ਇਹ ਤੇ ਤੇਰੀ ਨਦਰ ਦਾ ਸਦਕਾ, ਕਦੇ ਉਹ ਨੇੜੇ ਕਦੇ ਉਹ ਦੂਰ;
ਜਿਨ ਅੰਤਰ ਪਰਕਾਸ਼ ਪਾ ਲਿਆ, ਸੰਗਤਿ ਮਾਨਣ ਸਦ ਭਰਪੂਰ।

ਜਿਨ੍ਹਾਂ ਨੂੰ ਸਾਜਨ ਆਪ ਜਗਾਇਆ, ਸਖ਼ੀਆਂ ਸਭ ਉਹ ਤਰ ਗਈਆਂ;
ਉਸੇ ਦੀ ਸੰਗਤਿ ਆਪਾ ਖੋਇਆ, ਉਹਾ ਹੀ ਜੀਣ ਜੋ ਮਰ ਗਈਆਂ।

ਜੋ ਲਾਲਨ ਦੀ ਲੀਲਾ ਲਹਿ ਗਏ, ਕਰ ਗਏ ਕਰਮ ਕਮਾਈ;
ਨਾ ਕਦੇ ਭਰਮ ਭੁਲਾਈ,
ਨਾ ਚਾਹ ਨਾ ਚਤਰਾਈ,
ਸਭ ਉਸ ਦੀ ਵਡਿਆਈ।

(46)
ਹੇ ਵਣਜਾਰੇ! ਸਭ ਉਸੇ ਬਖੇਰੀ ਮਾਇਆ,
ਤੇਰੇ ਹਿੱਤ ਕਮਾਵਣ ਲਈ, ਇਹ ਜਗਤ ਸਕੂਲ ਬਣਾਇਆ।

ਇਸੇ ਵਿੱਚ ਭਵਾਏ ਭੋਗੀ, ਹਰ ਰੁੱਤ ਵਿੱਚ ਜੀਣ ਬਹਾਰਾਂ;
ਮੈ ਮੈਂ ਕਰ ਕੇ ਆਪ ਚਲਾਂਦੇ, ਇਸ ਜਗ ਅੰਦਰ ਕਾਰਾਂ।

ਹਰਖ ਸੋਗ ਦੀਆਂ ਦੋ ਤਸਵੀਰਾਂ, ਉਸ ਨੇ ਆਪ ਬਣਾਈਆਂ;
ਨਾ ਜਿਨ ਜਾਤਾ ਪ੍ਰੀਤਮ ਪਿਆਰਾ, ਫਿਰਦੇ ਵਾਂਗ ਸੁਦਾਈਆਂ।

ਕਿਧਰੇ ਕੰਕਰ ਕਿਧਰੇ ਮਖਮਲ, ਇਸ ਜੱਗ ਓਸ ਉਪਾਏ;
ਇਸ ਮਾਇਆਵੀ ਮੰਡੀ ਦੇ ਵਿੱਚ, ਇਹ ਜੀਵ ਜੰਤ ਭਰਮਾਏ।

ਸਫਲ ਭਏ ਸਕੂਲ ਛੋੜਿਆ, ਜਿਨ ਚਿੱਤ ਚਰਨੀ ਲਾਇਆ;
ਆਣ ਕੇ ਲਾਭ ਕਮਾਇਆ,
ਉੱਤਮ ਇਹ ਸਰਮਾਇਆ,
ਨਾ ਖਰਚਿਆਂ ਜਾਏ ਮੁਕਾਇਆ।

(47)
ਹੇ ਵਣਜਾਰੇ! ਪੜ੍ਹੀ ਜੇ ਵਿੱਦਿਆ ਕਰਮ ਕਮਾ;
ਇਸ ਬਾਝੋਂ ਕਦੇ ਪਾਰ ਨਹੀਂ ਹੋਣਾ, ਮੁਹ ਦਾ ਇਹ ਦਰਿਆ।

ਇਨਾ ਹੀ ਉਪਕਾਰ ਏਸ ਦਾ, ਮੰਝਦਾਰ ਲਈ ਹੋਏ ਸਹਾਈ;
ਤਾਂ ਭੀ ਪੂਰਨ ਕਦੇ ਨਹੀਂ ਹੁੰਦੀ, ਜੀਵਨ ਉਠਦੀ ਸਭ ਕਠਨਾਈ।

ਸਾਥੀ ਹੈ ਤਾਂ ਸ਼ਸਤਰ ਬਣ ਜਏ, ਜੇ ਪੈਰਾਂ ਨੀਚ ਪਸਾਰ ਰਹੇ;
ਅਹੰ ਦਾ ਕਦੇ ਰੰਗ ਨਾ ਪੁੱਜੇ, ਸਦ ਸਖੀਆ ਪਾਲਣਹਾਰ ਰਹੇ।

ਫਿਰ ਭੀ ਏਸ ਫ਼ਸਾਈ ਰੱਖਣਾ, ਜਨਮ ਮਰਨ ਦੇ ਲੰਮੇ ਗੇੜੇ,
ਪੈਰ ਪੈਰ ਤੇ ਸਹਿਣੇ ਪੈਣੇ, ਆਪੇ, ਮਨ ਚਾਹਤ ਇਹ ਘੜੇ ਲਫੇੜੇ।

ਜੋ ਵਿੱਦਿਆ ਸਤਿਗੁਰ ਤੋਂ ਪਾਈਏ, ਉਸ ਦਾ ਦੂਰ ਚੜ੍ਹਾ;
ਨਾ ਪੁਹੇ ਕਿਤੇ ਅੜਾ,
ਪਗ ਪਗ ਵਦਧਾ ਜਾ,
ਪ੍ਰੀਤਮ ਨੂੰ ਹੀ ਪ੍ਰੇਮ ਬਣਾ।

(48)
ਹੇ ਵਣਜਾਰੇ! ਜੇ ਪੜ੍ਹਿਆਂ ਤਾਂ ਭੇਤ ਪਛਾਣ;
ਸਾਰਾ ਪਸਰ ਪਸਾਰਾ ਉਸ ਦਾ, ਉੱਪਰ ਬੈਠਾ ਜਾਣੀ ਜਾਣ।

ਜੀਵ ਜੰਤ ਸਭ ਉਸ ਦੀ ਲੀਲਾ, ਦੁੱਖ ਸੁੱਖ ਸਾਰੇ ਮਾਣ ਰਹੇ;
ਡੁਬਦੇ ਰਹੇ ਤੇ ਤਰਦੇ ਰਹੇ, ਅਣਟੁਹਿਆਂ ਸਦਾ ਅਜਾਣ ਰਹੇ।

ਕੋਈ ਲਹਿ ਜਾਂਦੇ ਕੋਈ ਵਹਿ ਜਾਂਦੇ, ਗੱਡੀ ਉਸ ਦੀ ਚਲਦੀ ਰਹਿੰਦੀ;
ਮਾਇਆ ਵਿਚ ਡਬੋਈ ਉਸ ਦੀ, ਨਗਰੀ ਇਹ ਜੰਮਦੀ ਪਲਦੀ ਰਹਿੰਦੀ।

ਕੀ ਮਾਣ ਉਸ ਵਿੱਦਿਆ ਦਾ, ਜੋ ਭਗਤੀ ਦਾ ਬੀਜ ਉਗਾਵੇ ਨਾ;
ਪ੍ਰਭ ਦਾ ਭੇਤ ਪਛਾਨਣ ਲਈ, ਕਿਸੇ ਅਜ਼ਲੀ ਰਾਹ ਤੇ ਪਾਵੇ ਨਾ।

ਵਹਿ ਗਏ ਜੋ ਉਸ ਵਿੱਚ ਡੁੱਬ ਕੇ, ਉਹਾ ਜਾਣ ਸੁਜਾਣ;
ਹੋਰ ਸਭ ਅਭਿਮਾਣ,
ਪੜ੍ਹਿਆਂ ਹੈ ਤਾਂ ਭੇਤ ਪਛਾਣ,
ਉੱਪਰ ਬੈਠਾ ਜਾਣੀ ਜਾਣ।

(49)
ਹੇ ਵਣਜਾਰੇ! ਜੀਵਨ ਇਹ ਅਸੀਸ ਉਸੇ ਦੀ;
ਕੀ ਕਲਮ ਕੀ ਗੀਤ ਗੁੰਦਾਈ, ਜਾਣ ਸਭ ਬਖਸ਼ੀਸ਼ ਉਸੇ ਦੀ।

ਇਹ ਸਭ ਉਸ ਦੇ ਰੰਗ ਤਮਾਸ਼ੇ, ਆਪੇ ਭਰਦਾ ਸਭ ਭੰਡਾਰ;
ਬੁੱਧਵਾਨ ਦੀ ਪਰਖੇ ਬੁੱਧੀ, ਜੀਵਨ ਦਾ ਬਸਤਰ ਲਏ ਉਤਾਰ।

ਊਚ ਨੀਚ ਦੀ ਤਾਣੀ ਲੈ ਕੇ, ਮਾਇਆ ਦਾ ਉਸ ਤਣਿਆਂ ਜਾਲ;
ਜੋ ਮਨ ਮਾਨਵ 'ਮੈਂ' ਨੇ ਮੁਹਿਆ, ਫਸਿਆ, ਤੱਕੇ ਨੀਝਾਂ ਨਾਲ।

ਉਹੀਓ ਉਸ ਦੇ ਸੱਚੇ ਬਾਲਕ, ਯਾਦਾਂ ਵਿੱਚ ਜਿਨ੍ਹਾਂ ਉਮਰ ਗੁਜ਼ਾਰੀ;
ਉਨ ਭਗਤਨ ਕੇ ਰੀਣੀ ਹੋ ਗਏ, ਪ੍ਰਭ ਜੀ ਉਸ ਤੋਂ ਸਦ ਬਲਿਹਾਰੀ।

ਅਗਮ ਅਗੋਚਰ ਤੋਂ ਜਿੰਦ ਵਾਰੀ, ਹੋਣ ਨਾ ਸੱਕੇ ਰੀਸ ਉਸੇ ਦੀ;
ਨਾਮ 'ਚ ਨ੍ਹਾਣਾ ਫੀਸ ਉਸੇ ਦੀ,
ਜੀਵਨ ਇਹ ਅਸੀਸ ਉਸੇ ਦੀ,
ਜਾਣ ਸਭੇ ਬਖਸ਼ੀਸ਼ ਉਸੇ ਦੀ।

(50)
ਹੇ ਵਣਜਾਰੇ! ਹੋ ਰਿਹਾ ਸਦਾ ਹਸਾਬ;
ਮੌਤ ਖੜੀ ਤੇਰੇ ਸਿਰ ਦੇ ਉੱਤੇ, ਕਰ ਨਾ ਵਕਤ ਖਰਾਬ।

ਸਮੇਂ ਸਮੇਂ ਇਹ ਬਖਸ਼ਿਸ਼ ਹੋਈ, ਠੀਕ ਤੂੰ ਵਣਜ ਸਿੰਵਾਤਾ ਨਾ;
ਪਲ ਪਲ ਤੇਰਾ ਮਾਇਆ ਮੁਹਿਆ, ਰਾਮ ਰਤਨ ਮੁੱਲ ਜਾਤਾ ਨਾ।

ਗਿਆ ਭੇਜਿਓਂ ਏਸ ਜਗਤ ਵਿੱਚ, ਸੱਚ ਤੇ ਸੁੱਚ ਵਸਾਵਣ ਲਈ;
ਰਾਮ ਰੰਗੀਲੇ ਵਿੱਚ ਰੰਗੀ ਕੇ, ਇਸ ਧਰ ਤੇ ਰੰਗ ਚੜ੍ਹਾਵਣ ਲਈ।

ਪਲ ਪਲ ਤੇਰਾ ਮਾਇਆ ਮੁਹਿਆ, ਪੈਂਦਾ ਜਾਏ ਪਸਾਰ;
ਕਾਮ ਕਰੋਧ ਜਹੇ ਰੋਗ ਲਗਾਏ, ਕੂੜਾ ਕੀਨੋ ਸਭ ਬਪਾਰ।

ਸਾਰਾ ਲੇਖਾ ਹੋਈ ਜਾਂਦਾ, ਦਫਤਰ ਬੈਠੇ ਆਪ ਜਨਾਬ;
ਹੋ ਰਿਹਾ ਸਦਾ ਹਸਾਬ,
ਦੇਸੈਂ ਕਵਣ ਜਵਾਬ,
ਕਰ ਨ ਵਕਤ ਖ਼ਰਾਬ।

(51)
ਹੇ ਵਣਜਾਰੇ! ਪੜ੍ਹ ਕੇ ਨਾ ਤਰਨ ਪੜ੍ਹਾ;
ਦੂਜੇ ਨੂੰ ਜੇ ਤਾਰਨ ਲੋੜੇਂ, ਤਰ ਕੇ ਆਪ ਵਖਾ।

ਵੱਡੇ ਵੱਡੇ ਅਸੀਂ ਦੇਖੇ ਜਗ ਵਿੱਚ, ਕਰਨ ਪੁਕਾਰਾਂ ਪਾਂਡੇ;
ਬਾਹਰੋਂ ਰੰਗ ਠਗੌਣੇ ਕੀਤੇ, ਅੰਦਰੋਂ ਖਾਲੀ ਲੱਗਣ ਭਾਂਡੇ।

ਆਪੂੰ ਆਤਮ ਦਰਸ ਨਾ ਪਾਇਆ, ਹੋਰਾਂ ਨੂੰ ਦਰਸਾਵਣ;
ਆਪੇ ਫਾਹੀਆਂ ਦੇ ਵਿੱਚ ਫਾਥੇ, ਭਵਰੋਂ ਜਗਤ ਬਚਾਵਣ।

ਆਪਣੇ ਭਾਰ ਨਾ ਧੱਸ ਰਹੇ ਜਿਹੜੇ, ਕੀ ਹੋਰਾਂ ਨੂੰ ਤਾਰਨਗੇ;
ਮਾਇਆ ਨਗਰੀ ਭੌਂ ਕੇ ਮਰਦੇ, ਬਚਿਆਂ ਨੂੰ ਭੀ ਮਾਰਨਗੇ।

ਇਕੋ ਰਸਤਾ ਜਗਤ ਹਤੈਸ਼ੀ, ਪਹਿਲੋਂ ਖੁਦ ਅਪਣਾ;
ਸਤਿਗੁਰ ਸ਼ਬਦ ਸਮਾ,
ਹਰਿ ਹਰਿ ਨਾਮ ਧਿਆ,
ਤਰ ਕੇ ਆਪ ਵਖਾ।

(52)
ਹੇ ਵਣਜਾਰੇ! ਇੱਕ ਡਾਢਾ ਸੌਦਾ ਹੋਈ ਜਏ;
ਡੁੱਬਿਆਂ ਰਹੁ ਸੱਚ ਸ਼ਬਦ-ਗੁਰ ਸਾਗਰ, ਸੀਸ ਤੇ ਅੰਮ੍ਰਿਤ ਚੋਈ ਜਏ।

ਇਸ ਅੰਮ੍ਰਿਤ ਵਿੱਚ ਲਹਿਣੇ ਵਾਲੇ, ਰਾਹ ਸੁੰਦਰ ਲਿਵ ਲੀਨ ਹੋਏ;
ਗਾ ਗਾ ਕੇ ਇਸ ਗਗਨ ਦਾ ਮਾਹੀ, ਦੋ ਦੋ ਤੋਂ ਇੱਕ ਯਕੀਨ ਹੋਏ।

ਤਾਰਿਆਂ ਦੀ ਜਿਨ੍ਹਾਂ ਸੰਗਤ ਆ ਕੇ, ਪਾਇਆ ਚੰਦਨ ਨਾਲ ਪਿਆਰ;
ਧੀਰੇ ਧੀਰੇ ਇਸ ਧਰਿ, ਮਾਰੂ ਤਹਿ 'ਤੇ, ਲੈ ਕੇ ਆਵਣ ਨਵਾਂ ਨਿਖਾਰ।

ਇਨ ਭਗਤਨ ਕੇ ਸਦ ਬਲਿਹਾਰੀ, ਸਦਾ ਇਹ ਸੰਸਾਰ ਹੋਏ;
ਪ੍ਰੇਮ ਦੇ ਡੂੰਘੇ ਸਾਗਰ ਡੁੱਬ ਕੇ, ਪ੍ਰਭ ਜੀ ਸੰਗ ਸ਼ੁਮਾਰ ਹੋਏ।

ਪਾ ਲਿਆ ਜਿਨ੍ਹੇ ਸ਼ਬਦ ਖ਼ਜਾਨਾ, ਰਾਮ ਦੇ ਰੰਗੀਂ ਖੋਈ ਜਏ;
ਜੀਵਨ ਪਾਏ ਜੋ ਮੋਈ ਜਏ,
ਇੱਕ ਡਾਢਾ ਸੌਦਾ ਹੋਈ ਜਏ,
ਹਰਿ ਨਾਮ ਦਾ ਅੰਮ੍ਰਿਤ ਚੋਈ ਜਏ।

(53)
ਹੇ ਵਣਜਾਰੇ! ਐਵੇਂ ਨਾ ਕਰ ਦੇਰ;
ਸੁੰਦਰਤਾ ਇਸ ਧਰ ਦਾ ਗਹਿਣ, ਪਾ ਕੇ ਰੂਪ ਨਖੇਰ।

ਜੋ ਭੀ ਆਇਆ ਜਿਸ ਜਗ ਉੱਤੇ, ਮਾਇਆ ਨੇ ਉਲਝਾਇਆ;
ਮੁੱਕ ਗਈ ਸਭ ਜੀਊਣ ਦੀ ਪੂੰਜੀ, ਕੁੱਝ ਨਾ ਗਿਆ ਕਮਾਇਆ।

ਖਾਲੀ ਹੱਥੀਂ ਮੁੜਿਆ ਜਾਏ, ਇਸ ਜਗ ਦੇ ਭਰੇ ਬਾਜ਼ਾਰੋਂ;
ਚੱਕਰ ਦੇ ਵਿੱਚ ਭੰਵਰੇ ਦਿਹਗੀ, ਟੁੱਟ ਜਏ ਜਦੋਂ ਕਤਾਰੋਂ।

ਫੇਰ ਕਦੋਂ ਤੇਰੇ ਭਾਗਾਂ ਨੇ, ਇਸ ਜੀਵਨ ਨੂੰ ਹਥਿਆਉਣਾ;
ਇਹ ਮਿਹਰਾਮਤ ਅੰਮ੍ਰਿਤ ਝੌਂਕਾ, ਫੇਰ ਕਦੋਂ ਲਹਿਰਾਉਣਾ।

ਕੀ ਜਾਣਾ ਮੁੜ ਪਰਤ ਕੇ ਆਏ,ਐਸੀ ਕਦੋਂ ਸਵੇਰ;
ਛੱਡਿਆ ਮਸਾਂ ਅੰਧੇਰ,
ਐਵੇਂ ਨਾ ਕਰ ਦੇਰ,
ਸੁੰਦਰ ਸਰੂਪ ਬਖੇਰ।

(54)
ਹੇ ਵਣਜਾਰੇ! ਇੱਕੋ ਵਣਜ ਪਿਆਰ;
ਇਸੇ ਨਾਲ ਹੀ ਰੀਝਣ ਵਾਲਾ, ਸਾਡਾ ਰਾਮ ਭਤਾਰ।

ਜਿਨ ਸਖੀਅਨ ਇਹ ਖੱਟ-ਕਮਾਈ, ਸੇਜ ਸੁਖਾਵੀ ਮਾਣਦੀਆਂ;
ਆਠ ਪਹਿਰ ਅਰਾਧਣ ਅੰਦਰ, ਹਰ ਥਾਂ 'ਤੇ ਉਸੇ ਪਛਾਣਦੀਆਂ।

ਅਨਦਿਨ ਉਸ ਦੀ ਕਰਨ ਚਾਕਰੀ, ਸਦ ਵੱਸਣ ਪ੍ਰੀਤਮ ਸੰਗ;
ਸਾਰੇ ਇੰਦਰੇ ਜਿਸ ਪ੍ਰਭ ਅਰਪੇ, ਕਿੰਵ ਕਾਲ ਕਰੇ ਇਹ ਭੰਗ।

ਇਹ ਮਾਇਆਵੀ ਵਾੜੀ ਉਸ ਦੀ, ਭੋਗਣ ਉਸ ਦੇ ਸੰਗ;
ਹਰ ਸਾਹ ਉੱਤੇ ਨਾਮ ਉਸੇ ਦਾ, ਤੁਰਦੀਆਂ ਜਾਣ ਨਿਸੰਗ।

ਨੇਤਰਾਂ ਵਿਚ ਜਿਸ ਪ੍ਰਭ ਪਛਾਵਾਂ, ਮੁੱਖ ਤੇ ਸਦਾ ਨਿਖਾਰ;
ਇਹ ਸੰਗਤ ਹੀ ਗੁਲਜ਼ਾਰ,
ਭੋਗਣ ਸਦਾ ਬਹਾਰ,
ਇੱਕੋ ਵਣਜ ਪਿਆਰ।

(55)
ਹੇ ਵਣਜਾਰੇ! ਖਾਟਹੁ ਏਕ ਆਨੰਦ;
ਹਰਿ ਹਰਿ ਸਦ ਜੋ ਜਿਹਬਾ ਬੋਲੇ, ਪਾ ਲਏ ਪਰਮਾਨੰਦ।

ਉਹਾ ਸੁਖ਼ੇਲੇ ਇਸ ਜਗ ਸੁਹਣ, ਦੇਵ ਜਨਾਂ ਵਿਚ ਹੋਣ ਸ਼ਮਾਰ;
ਉਨ ਵਲ ਤੱਕਿਆਂ ਦਰਸ਼ਨ ਦੇਵਣ, ਆਣ ਆਪ ਕਰਤਾਰ।

ਉਨ ਕਾ ਨਾਮ ਲਿਆਂ ਦੁੱਖ ਬਿਨਸੇ, ਸਫਲੀ ਸਾਰੀ ਕਾਰ ਹੋਏ;
ਭਵ ਜਲ ਸਾਰੇ ਹੋਣ ਅਬੂਰ, ਜਿਸ ਦੇ ਸੰਗ ਦਾਤਾਰ ਹੋਏ।

ਜਿੰਦਰੇ ਸਾਰੇ ਖੁੱਲਦੇ ਜਾਵਣ, ਬੇੜੀਆਂ ਆਪੇ ਟੁੱਟ ਜਾਵਣ;
ਸੰਗਤ ਵਿੱਚ ਜਾਂ ਮੀਤ ਮੁਰਾਰ, ਸਾਰੇ ਕਸ਼ਟ ਨਿਖੁੱਟ ਜਾਵਣ।

ਪ੍ਰਭੂ ਧਿਆਈਏ ਨੌਨਿਧ ਪਾਈਏ, ਰੁਤਬੇ ਮਿਲਣ ਬਲੰਦ;
ਖਾਟਹੁ ਏਕ ਅਨੰਦ,
ਹਰਿ ਹਰਿ ਹੀਰਾ ਚੰਦ,
ਪਾਵਹੁ ਪਰਮਾਨੰਦ।

(56)
ਹੇ ਵਣਜਾਰੇ! ਮਨ ਰਾਤਹੁ ਰੰਗ ਪਿਆਰੇ;
ਐਨੇ ਗੂੜ੍ਹੇ ਰੰਗੀਂ ਗਾਵਹੁ, ਅਨਹਦ ਸੁਣੋ ਝੁਣਕਾਰੇ।

ਸਤਿਗੁਰ ਦੀ ਬਖਸ਼ਿਸ਼ ਜਿਨ ਪਾਈ, ਰਾਮ ਦੇ ਸਾਗਰ ਤਰਦੇ;
ਫ਼ੁਰਨੇ-ਲਹਿਰਾਂ ਉਠਣ ਤਰੰਗਾਂ, ਉਹ ਪੀ ਪੀ ਅੰਤਰ ਭਰਦੇ।

ਕਦੇ ਨਾ ਆਵਣ ਉਨ ਮਨ ਔੜਾਂ, ਜਹਾਂ ਲਹਿਰਨ ਦਰਸ ਬਹਾਰਾਂ;
ਇਨ੍ਹਾਂ ਪਲਾਂ ਨੂੰ ਢੂੰਡ ਕੇ ਥੱਕੀਆਂ, ਇਸ ਕਲੂ ਕਾਲ ਦੀਆਂ ਧਾਰਾਂ।

ਕਿਤੇ ਕਿਤੇ ਕੋਈ ਜੋਗੀ ਬੈਠਾ, ਇਕ ਐਸਾ ਵਣਜ ਖ਼ਿਆਲੇ;
ਜਿਨ੍ਹਾਂ ਨੇ ਤਣੀਆਂ ਉਤ ਵੱਲ ਤਾਰਾਂ, ਜਾਨਣ ਉਹ ਮਤਵਾਲੇ

ਇਨ੍ਹਾਂ ਰਾਹਾਂ ਤੇ ਤੁਰਨਾ ਔਖਾ, ਤੁਰੇ ਜੋ ਉਤਰਸ ਪਾਰੇ;
ਸਭ ਉਸ ਦੇ ਉਪਕਾਰੇ,
ਮਨ ਰੰਗੇ ਆਪ ਪਿਆਰੇ,
ਅਨਹੱਦ ਸੁਣਨ ਝੁਣਕਾਰੇ।

(57)
ਹੇ ਵਣਜਾਰੇ! ਜੋ ਸਤਿਗੁਰ ਨਦਰੀਂ ਆ ਗਏ;
ਕਰ ਗਏ ਪਾਰ ਸਭ ਕਰਮ ਕੁੰਡਲੀ, ਸੁੱਧੇ ਸਹਿਜ ਸਮਾ ਗਏ।

ਜਿਨ੍ਹਾਂ ਨੇ ਸਤਿਗੁਰ ਪਲਕਾਂ ਵਿੱਚੋਂ, ਸੁਰਗਾਂ ਦੀ ਦਿੱਖ ਪਾਈ;
ਆਪੇ ਪ੍ਰਭ ਜੀ ਜੋਤ ਉਨ੍ਹਾਂ ਦੀ, ਆਪਣੇ ਰੰਗਾਂ ਨਾਲ ਮਚਾਈ।

ਗੁਰ ਸੱਚਾ ਸਰਨਾਗਤ ਸੁਆਮੀ, ਸਭ ਕਾਰਜ ਸਰਨੇ ਵਾਲਾ;
ਮੁੜਦਾ ਨਾ ਕੋਈ ਸੇਵਕ ਖਾਲੀ, ਸਭਸ ਭੰਡਾਰੇ ਭਰਨੇ ਵਾਲਾ।

ਇਨ ਨੈਣਾ ਨੂੰ ਸੰਭਾਲ ਪਿਆਰੇ, ਗੁਰੂ ਬਾਝ ਕੋਈ ਦਿਸੇ ਨਾ ਹੋਰ;
ਜਿਤ ਵੱਲ ਧਾਵਣ ਉਤ ਵੱਲ ਜਾਵਣ, ਇਨ੍ਹਾਂ ਰਾਹਾਂ ਤੇ ਰਾਹੀਆ ਤੋਰ!

ਸਰ ਕਰ ਗਏ ਉਹ ਸਾਗਰ ਡੂੰਘਾ, ਜੋ ਸਤਿਗੁਰ ਸਰਣ ਸਧਾ ਗਏ;
ਮਨ ਚਿੰਦਿਆ ਫਲ ਪਾ ਗਏ,
ਸੁਧੇ ਸਹਿਜ ਸਮਾ ਗਏ,
ਜੋ ਸਤਿਗੁਰ ਨਦਰੀਂ ਆ ਗਏ।

(58)
ਹੇ ਵਣਜਾਰੇ! ਕੁਝ ਹੋਰ ਮੰਗਣ ਦੀ ਲੋੜ ਨਹੀਂ;
ਜੇ ਮੰਗਣਾ ਕੁੱਝ ਭਗਤੀ ਮੰਗ ਲੈ, ਉਸ ਦਾਤੇ ਘਰ ਥੋੜ ਨਹੀਂ।

ਸਤਿਗੁਰ ਸਾਗਰ ਮਹਾਂ ਰਤਨਾਗਰ, ਸਭ ਰਤਨਾਂ ਦੀ ਖਾਨ ਇਹ;
ਇਸ ਵਿੱਚ ਡੁੱਬਿਆਂ ਵੈਰੀ ਲਹਿ ਜਣ, ਅੱਠਸੱਠ ਤੀਰਥ ਨ੍ਹਾਣ ਇਹ।

ਪੰਜੇ ਮਿੱਤਰ ਹੋਣ ਪਰਾਪਤ, ਇਹ ਦਰਸ਼ਨ-ਦੇਣ ਗੁਰ ਪਿਆਰੇ ਦੀ;
ਮੈਂ ਮਾਇਆ ਸਭ ਸਰਕਣ ਮਨ ਤੋਂ, ਵਹਿ ਜਾਣ ਧਾਰ ਦੀਦਾਰੇ ਦੀ।

ਲਹਿਣ ਭੁਖਾਂ ਮਨ ਨਿਮਰਲ ਹੋਏ, ਇੱਕ ਨਾਮ ਸੁਧਾਰਸ ਪੀਂਦੇ ਜਾਈਏ;
ਬਲਵਾਨ ਬੁੱਧ ਇਸਿ ਡੁੱਬਿਆਂ ਮਿਲਦੀ, ਇਸ ਵਿੱਚ ਮਰ ਕੇ ਜੀਂਦੇ ਜਾਈਏ।

ਮਿਹਰਬਾਨ ਉਹ ਬਖਸ਼ੇ ਸਭ ਕਿਛ, ਤੁੱਠਿਆਂ ਉਸਦਾ ਤੋੜ ਨਹੀਂ;
ਜੇ ਜੋੜੇ ਕਦੇ ਵਿਛੋੜ ਨਹੀਂ,
ਕੁਝ ਮੰਗਣ ਦੀ ਲੋੜ ਨਹੀਂ,
ਉਸ ਦਾਤੇ ਦੇ ਘਰ ਥੋੜ ਨਹੀਂ।

(59)
ਹੇ ਵਣਜਾਰੇ! ਸਾਚੇ ਦੇ ਸੰਗ ਪ੍ਰੀਤ ਲਗਾ;
ਗਾਈ ਜਾਹ ਤੇ ਚਲਦਾ ਜਾਹ, ਨਾ ਦੋਵੀਂ ਕਦੇ ਪੈਣ ਪੜਾ।

ਲਗਾਤਾਰ ਸਰ ਸਾਗਰ ਵਿੱਚੋਂ, ਇੱਕ ਧਾਰਾ ਵਹਿੰਦੀ ਰਹਿੰਦੀ;
ਨਿਗਾਹ ਲਗਾ ਕੇ ਤੱਕਿਆਂ ਸਾਰੀ, ਮਨ ਤੋਂ ਮਲ ਜਾ ਲਹਿੰਦੀ।

ਐਸਾ ਜੀਵਨ ਜੋ ਧਰ ਬੋ ਗਏ, ਉਹਾ ਸਪੂਤ ਪਿਆਰੇ;
ਇਸ ਫੁਲਵਾੜੀ ਨੂੰ ਤੱਕਣ ਲਈ, ਅੰਬਰੀਂ ਉੱਗਣ ਤਾਰੇ।

ਇਨ ਫੁੱਲਾਂ ਦੀ ਮਹਿਕਾਂ ਦੇ ਵਿੱਚ, ਜੇ ਭਿੱਜੇ ਸਭ ਲੋਕਾਈ;
ਵਾਰੇ ਵਾਰੇ ਇਸ ਜੁਗ ਉੱਤੋਂ, ਨਾ ਉਪਮਾ ਜਾਏ ਅਲਾਈ।

ਜੇ ਕੁੱਝ ਵਣਜ ਕਮਾਵਣ ਆਇਆ, ਉਸੁ ਪ੍ਰਭ ਚੀਤ ਵਸਾ;
ਸਭ ਹੋਵੇ ਕੂੜ ਸਫਾ,
ਗਾ ਤੇ ਵਧਦਾ ਜਾਹ,
ਨਾ ਦੇ ਪੈਣ ਪੜਾ।

(60)
ਹੇ ਵਣਜਾਰੇ! ਇਸ ਚੰਚਲ ਮਨ ਸਮਝਾਵੋ;
ਮਾਇਆਵੀ ਨਗਰੀ ਅਸਥਿਰ ਰੰਗੀਂ, ਨਾ ਇਸ ਉਲਝਣ ਲਾਵੋ।

ਇਹ ਚਾਹਤ ਜਿਉਂ ਇਕ ਪਲ ਤੱਕੀਏ, ਵਧਦੇ ਹੱਥ ਅਗੇਰੇ;
ਹੋਰ ਅਗੇਰੇ ਹੋਰ ਅਗੇਰੇ, ਫਿਰ ਰਹੇ ਵੱਸ, ਨਾ ਤੇਰੇ ਨਾ ਮੇਰੇ।

ਬੇ ਵੱਸ ਹੋ ਕੇ ਗਿਰ ਪਏ ਆਖਰ, ਨਾ ਕੁੱਝ ਪਿਆ ਈ ਪੱਲੇ;
ਲੁੱਟ ਗਈ ਪੂਰਨ ਜੀਵਨ ਪੂੰਜੀ, ਸਾਰੇ ਮੌਤ ਵਿਆਹ ਘਰ ਚੱਲੇ।

ਇੱਕੋ ਇੱਕ ਤੁਧ ਸਦਾ ਸਹਾਇਕ, ਉਤ ਵੱਲ ਨਜ਼ਰ ਨਾ ਆਈ;
ਲੰਮੀਆਂ ਲਾਵਾਂ-ਮਾਇਆ ਫਾਹੀ, ਆਪਣੇ ਗਲ ਵਿੱਚ ਆਪੇ ਪਾਈ।

ਇਹ ਰਣ ਖੇਤਰ ਮਾਇਆ ਨਗਰੀ, ਆਪਣਾ ਆਪ ਬਚਾਵੋ;
ਇਸ ਚੰਚਲ ਮਨ ਸਮਝਾਵੋ,
ਨਾ ਊਣ ਰੰਗੀਂ ਉਲਝਾਵੋ,
ਇੱਕ ਮੋਹਨ ਨਾ ਮਨ ਲਾਵੋ।

(61)
ਹੇ ਵਣਜਾਰੇ! ਹਰਿ ਸੱਚ ਨਾਮ ਧਿਆਈਏ;
ਸੈ ਮਨ ਮੁਹਕ ਚਮਕਣ ਮੋਤੀ, ਇੱਕੋ ਰਤਨ ਕਮਾਈਏ।

ਉਸ ਆਪੇ ਬੀਜੇ ਆਪ ਉਗਾਏ, ਆਪੇ ਹੀ ਮਹਿਕ ਖਿੰਡਾਏ;
ਹੋਛੇ ਮਨ ਨੂੰ ਸਮਝ ਨਾ ਆਈ, ਪਿਆ ਫੁੱਲਾਂ ਤੇ ਭੰਵਰਾਏ।

ਦੋ ਦਿਨ ਦਾ ਇਹ ਮੇਲਾ ਗੇਲਾ, ਆਖੇ ਢਲ ਰਿਹਾ ਪ੍ਰਛਾਵਾਂ;
ਵਿੱਸਰ ਜਾਣਾ ਸਭ ਰੰਗ ਰਲੀਆਂ, ਕਿਸ ਨਾ ਮਨ ਪਰਚਾਵਾਂ।

ਸੈ ਪੋਥੀਆਂ ਪੜ੍ਹੀਆਂ ਪੰਡਤ, ਇੱਕ ਗੱਲ ਸਮਝ ਨਾ ਆਈ;
ਸਾਰੀ ਉਮਰ ਦੀ ਕੀਤ ਕਮਾਈ, ਆਖਰ ਵੇਲੇ ਦਏ ਜੁਦਾਈ।

ਅੱਤ ਮਾਇਆਵੀ ਠਾਕਰ ਮੇਰਾ, ਨਾ ਮਨ ਜਾਲ ਫ਼ਸਾਈਏ;
ਬਚੀਏ ਤੇ ਮੁਸਕਰਾਈਏ,
ਹਰਿ ਹਰਿ ਨਾਮ ਧਿਆਈਏ,
ਇੱਕੋ ਰਤਨ ਕਮਾਈਏ।

(62)
ਹੇ ਵਣਜਾਰੇ! ਮਾਇਆ ਦਾ ਰੰਗ ਗੂੜ੍ਹਾ ਕਾਲਾ;
ਇਸ ਵਿੱਚੋਂ ਕਦੇ ਫੁੱਟ ਨਾ ਸਕੇ, ਜੀਵਨ ਜੋਤ ਉਜਾਲਾ।

ਲੜਨਾ ਸੜਨਾ ਇਹੁ ਸਖਾਵੇ, ਹੱਸੇ ਅਤੇ ਰੁਆਵੇ ਆਪ;
ਪਲਾਂ ਪਲਾਂ ਵਿੱਚ ਗੰਜ ਉਸਾਰੇ, ਆਪੀ ਪੀਂਘ ਚੜ੍ਹਾਵੇ ਆਪ।

ਮੈਥੋਂ ਅੱਗੇ ਲੰਘ ਜਏ ਕੋਈ, ਇਹ ਕਦੇ ਮਨ ਮੰਨੇ ਨਾ;
ਬਿਖ ਭਰੀ ਇਹ ਮਨ ਮਟਕੀ, ਜਾਣਦਿਆਂ ਭੀ ਭੰਨੇ ਨਾ।

ਉਹ ਇੱਕ ਸਾਗਰ, ਇਹ ਇਕ ਬੇੜੀ, ਦਿਸਦਾ ਕੋਈ ਕਨਾਰਾ ਨਾ;
ਠਿਹਲੀ ਆਪੇ ਚਿੱਤ-ਚਤਰਾਈਆਂ, ਕਦ ਲੋੜੇ ਕੋਈ ਸਹਾਰਾ ਨਾ।

ਨਾ ਅਗਨੀ ਦੀ ਸਾੜ ਸਿਆਣੇ, ਇੱਕ ਭੰਬਟ ਸੜਨੇ ਵਾਲਾ;
ਕੌਣ ਉੱਤੇ ਰਖਵਾਲਾ,
ਮਾਇਆ ਦਾ ਰੰਗ ਗੂੜ੍ਹਾ ਕਾਲਾ,
ਜੀਵਨ ਵਿੱਚ ਨਾ ਪੁਹੇ ਉਜਾਲਾ।

(63)
ਹੇ ਵਣਜਾਰੇ! ਕਿਉਂ ਭਵਰਾਂ ਵਿੱਚ ਭੂਲ ਰਹੇ;
ਉਸ ਕਾਮਣ ਦੀ ਸਾਰ ਪਛਾਣ, ਜਿਸ ਸੰਗ ਸਦਾ ਰਸੂਲ ਰਹੇ।

ਜਿਸ ਘਰ ਪ੍ਰੀਤਮ ਫੇਰ ਨਾ ਪਾਵੇ, ਉਸ ਘਰ ਹੋਵੇ ਭੂਤ ਨਿਵਾਸ;
ਔਝੜ ਫਾਥਾ ਸਦ ਜੀਵਨ ਗੁਜ਼ਰੇ, ਮਾਇਆ ਮੁਹੇ ਸਾਸ ਗਰਾਸ।

ਉਸ ਘਰ ਅੰਦਰ ਭਾਂਬੜ ਮੱਚਣ, ਆਪੇ ਨੂੰ ਵੱਡ ਆਪਾ ਖਾਏ;
ਜਗਤ ਏਸ ਦੇ ਸਾਰੇ ਔਗਣ, ਅੰਦਰ ਬਹਿ ਗਏ ਧਾਂਕ ਜਮਾਏ।

ਜਿਨ ਜਨ ਸਤਿਗੁਰ ਹੋ ਕਿਰਪਾਰੀ, ਸ਼ਬਦ ਦਾ ਰੂਪ ਸਿਆਣ ਲੀਆ;
ਸਾਰੀਆਂ ਤਪਸ਼ਾਂ ਸੀਤਲ ਹੋਈਆਂ, ਅੰਮ੍ਰਿਤ ਰਸ ਜਿਨ ਜਾਣ ਲੀਆ।

ਚਰਨ ਉਨ੍ਹਾਂ ਦੇ ਧੋਏ ਧੋਏ ਪੀਵਹੁ, ਸੁੱਤਾ ਜੀਣ ਅਮੂਲ ਰਹੇ;
ਉੱਤਮ ਇਹੁ ਅਸੂਲ ਰਹੇ,
ਉਸ ਘਰ ਵਿਚ ਰਸੂਲ ਰਹੇ,
ਨਾ ਫਿਰ ਭੰਵਰੀਂ ਭੂਲ ਰਹੇ।

(64)
ਹੇ ਵਣਜਾਰੇ! ਰਾਖਹੁ ਚੀਤ ਲਗਾਈ;
ਅਨਦਿਨ ਪ੍ਰੀਤਮ ਸੰਗ ਨਾ ਛੋੜਹੁ, ਹੋਵਣ ਦਰਸ ਸਵਾਈ।

ਕਰਮ ਕੀਤਿਆਂ ਫਲ ਫੁੱਲ ਉੱਗਦੇ, ਝੁੱਲਦੀਆਂ ਰਹਿਣ ਬਹਾਰਾਂ;
ਕਰਮ ਕੀਤਿਆਂ ਥਲਾਂ 'ਚ ਵੱਗਣ, ਰਸ ਅੰਮ੍ਰਿਤ ਦੀਆਂ ਧਾਰਾਂ।

ਜੱਪ ਤੱਪ ਸੰਜਮ ਨਾ ਮਨ ਸੋਧਣ , ਪਾ ਕੇ ਪ੍ਰਭ ਪਿਆਰੇ ਨੂੰ;
ਮੰਝਧਾਰ 'ਚੋਂ ਲੰਘ ਕੇ ਬੇੜੀ, ਪਾ ਲਏ ਅੰਤ ਕਿਨਾਰੇ ਨੂੰ।

ਜਿਨ੍ਹਾਂ ਦੀ ਅੱਖੀਏਂ ਪ੍ਰਭ ਜੀ ਵੱਸੇ, ਸੂਲੀ ਉੱਤੇ ਸੁਹਣ ਨਿਸੰਗ;
ਅੱਗ ਨਾ ਸਾੜੇ ਤੇਗ ਨਾ ਮਾਰੇ, ਸੰਗ ਸਦਾ ਲਈ ਰਹੇ ਅਭੰਗ।

ਉੱਤਮ ਤੇ ਆਜ਼ਾਦ ਕਰਾਵੇ, ਲਗਦੀ ਭਾਵੇਂ ਕਠਨ ਕਮਾਈ;
ਪ੍ਰਭ ਜੀ ਹੋਣ ਸਹਾਈ,
ਹੋਵਣ ਦਰਸ ਸਵਾਈ,
ਰਾਖਹੁ ਚੀਤ ਲਗਾਈ।

(65)
ਹੇ ਵਣਜਾਰੇ! ਪੈਰ ਤੂੰ ਜਿਸ ਰਾਹ ਧਰਿਆ;
ਪਗ ਪਗ ਆੜ੍ਹਣ ਕਾਂਟੇ ਕੰਕਰ, ਆਪ ਸਰਾਵੇ ਤਾਂ ਜਾਏ ਸਰਿਆ।

ਮੈਂ ਮੇਰੀ ਦੀ ਮੂਰਤ ਪਿੱਛੇ, ਭਾਂਬੜ ਮਚਦੇ, ਲਾਲ ਅੰਗਾਰੇ;
ਜੋ ਕੁੱਝ ਸੰਵਰੇ ਇਸ ਤਹਿ ਉੱਤੇ, ਪ੍ਰਭ ਜੀ ਆਪ ਸਵਾਰੇ।

ਜੇ ਉਹ ਚਾਹੇ ਤੈਨੂੰ ਤੇਰੀ, ਕੁੱਝ ਸਮਝ ਆਉਣ ਨਾ ਦੇਵੇ;
ਆਪੇ ਨੇਤ੍ਰ ਜਿਸ ਜਨ ਦੀਨੋ, ਇਹ ਜਗਤ ਪਦਾਰਥ ਮੇਵੇ।

ਤੂੰ ਤੇ ਅੱਜ ਭੀ ਚੰਚਲ ਬਾਲਕ, ਉਸਦੀਆਂ ਸਭ ਚਤਰਾਈਆਂ;
ਉਸੇ ਲਾਲ ਦੀ ਲੀਲਾ ਵਿੱਚੋਂ, ਵਿਖਰਨ ਇਹ ਵਡਿਆਈਆਂ।

ਜਿਸ ਬੇੜੇ ਨੂੰ ਉਸ ਹੱਥ ਲਾਇਆ, ਉਹਾ ਭਵਜਲ ਤਰਿਆ;
ਪੈਰ ਸੋਚ ਕੇ ਧਰਿਆ,
ਉਹ ਆਪ ਸਰਾਵੇ ਸਰਿਆ,
ਸੋ ਹੋਆ ਜੋ ਉਸ ਕਰਿਆ।

(66)
ਹੇ ਵਣਜਾਰੇ! ਕਠਨ ਹੈ ਚਿੱਤ ਨੂੰ ਭਗਤੀ ਲੌਣਾ;
ਗੁਰ ਸੇਵਾ ਹੋਏ ਨਾਮ ਪਰਾਪਤ, ਇਹ ਇਕ ਵਣਜ ਕਮੌਣਾ।

ਜੋ ਆਗਿਆ ਸਤਿਗੁਰ ਪਾਲਕ, ਪ੍ਰਭ ਜੀ ਉਨ ਸੰਗ ਹੋਏ ਦਿਆਲਾ;
ਸਾਰੇ ਕਸ਼ਟ ਨਿਵਾਰਨ ਵਾਲਾ, ਸਭ ਜੀਆਂ ਕਾ, ਉਹ ਖੁਦ ਪ੍ਰਿਤਪਾਲਾ।

ਪ੍ਰਭ ਦਰ ਵੱਲ ਜਿਨ ਮੁੱਖ ਕਰ ਲੀਨੇ, ਗੁਰਮੁੱਖ ਉਹਾ, ਕਹੋ ਪਿਆਰੇ;
ਪਰਮ ਪਦਾਰਥ ਪਾਇਆ ਜੱਗ ਵਿੱਚ, ਉਜਲ ਕੀਤੇ ਅਗਲ ਦੁਆਰੇ।

ਜੋ ਸਤਿਗੁਰ ਤੋਂ ਬੇਮੁੱਖ ਹੋ ਗਏ, ਮਿਲੇ ਨਾ ਕਿਧਰੇ ਢੋਈ;
ਇਹਾਂ ਉਹਾਂ ਦੀ ਸਾਰੀ ਦੌਲਤ, ਜਾਣ ਬੂਝ ਕੇ ਜਨ ਖੋਈ।

ਜਿਸ ਬਾਲਕ ਤੇ ਬਖਸ਼ਿਸ਼ ਹੋ ਜਏ, ਉਸ ਲਈ ਇਹੁ ਖਡੌਣਾ;
ਚਿੱਤ ਭਗਤੀ ਵਲ ਲੌਣਾ,
ਅਸਲੀ ਵਣਜ ਕਮੌਣਾ,
ਮੁਕਸੀ ਜਾਣਾ ਔਣਾ।

(67)
ਹੇ ਵਣਜਾਰੇ ! ਹਰ ਮੁੱਖ ਧਾਵਹਿ ਫਿਰੇਂ ਬੇਤਾਲਾ;
ਈਹਾਂ ਊਹਾਂ ਤੇਰੇ ਸੰਗ ਵਸੰਦਾ, ਸਭ ਸੰਗ ਵਸਣੇ ਵਾਲਾ।

ਸਰਬ ਸਿਆਣਪ ਛੋਡ ਰੇ ਸਾਜਨ, ਇਹ ਮੂੜ੍ਹੀ 'ਮੈਂ' ਲਿਪਟਾਨਾ;
ਇਸ ਮਾਇਆ ਵਿਚ ਰੁੜ੍ਹਿਆ ਸਭ ਕੁਝ, ਖੋਇਆ ਸੀ ਜੋ ਪਾਂਨਾ।

ਏਸ ਮੁਹਣੀ ਦੇ ਚੜ੍ਹਿਆ ਨੈਣੀ, ਜਮਾਂ ਦੇ ਆ ਵੜਿਆ ਘੇਰੇ;
ਚੌਂਹ ਕੂੰਟੀਂ ਜੋ ਚਮਕਾਂ ਮਾਰਨ, ਅਸਲ ਸੋਚਿਆਂ ਹੈਨ ਅਨ੍ਹੇਰੇ।

ਜਿਸ ਪਰ ਭਏ ਦਇਆਲ ਸਤਿਗੁਰੂ, ਕ੍ਰਿਪਾਲ, ਝੋਲ ਭਰ ਦੀਨੀ;
ਘਰ ਵਿਚ ਆ ਕੇ ਜੋਤ ਜਗਾਈ, ਸਾਰੀ ਜਿੰਦ ਇਹ ਰੌਸ਼ਨ ਕੀਨੀ।

ਧੁੰਦ ਗਈ ਫਿਰ ਚਾਨਣ ਆਇਆ, ਹਰ ਮੁੱਖ ਦਿਸੇ ਉਜਾਲਾ;
ਸਤਿਗੁਰ ਆਪ ਸਮਾਲਾ,
ਰੰਗਿਆ ਰੰਗ ਨਿਰਾਲਾ,
ਉਹ ਘਟ ਘਟ ਵਸਣੇ ਵਾਲਾ।

(68)
ਹੇ ਵਣਜਾਰੇ! ਤੂੰ ਆਪੇ ਖ਼ਾਨ ਦਾਤਾਰਾਂ ਦੀ;
ਇਸ ਨਗਰੀ ਵਿਚ ਖੱਟਣ ਆਇਆ, ਖੋ ਲਈ ਵਸਤ ਹਜ਼ਾਰਾਂ ਦੀ।

ਘਰ ਅੰਦਰ ਤੂੰ ਕਦੇ ਨਾ ਤੱਕਿਆ, ਨਾ ਇਸ ਝਾੜ ਪੂੰਝ ਸਫ਼ਿਆਇਆ;
ਨਾ ਕਦੇ ਇਥੇ ਪੋਚਾ ਲਾਇਆ, ਨਾ ਕਿਸੇ ਕੋਨੇ, ਕਦੇ ਦੀਪ ਜਗਾਇਆ।

ਨੈਣਾਂ ਨੂੰ ਤੂੰ ਪੰਖ ਲਗਾਏ, ਲੰਮੀਆਂ ਲੰਮੀਆਂ ਭਰਨ ਉਡਾਣਾਂ;
ਮਾਇਆਪਤ ਦੀ ਆਪਣੀ ਲੀਲਾ, ਜਿਸ ਨੂੰ ਚਾਹਣ ਕਮਾਣਾ।

ਡੂੰਘਾਂ ਹੋ ਜੇ ਅੰਦਰ ਤੱਕੇਂ, ਇਹ ਸੁੰਨ ਤੇਰੀ ਗੁਲਜ਼ਾਰ ਹੋਏ;
ਸਦਾ ਅਨੰਦ ਵਸੇ ਘਰ ਅੰਦਰ, ਬਦਲੀ ਇਹ ਸੰਸਾਰ ਹੋਏ।

ਰਤਨ ਅਮੋਲਕ ਹੀਰਾ ਅੰਦਰ, ਧੋ ਨਾਮ ਸੰਗ ਸਧਾਰਾਂ ਦੀ;
ਭੌਣੀ ਇਹ ਛੱਡ ਬਜ਼ਾਰਾਂ ਦੀ,
ਤੂੰ ਆਪੇ ਨੀਝ ਨਿਖਾਰਾਂ ਦੀ,
ਪੀਹੜੀ ਪਰਵਦਗਾਰਾਂ ਦੀ।

(69)
ਹੇ ਵਣਜਾਰੇ! ਮੈਂ ਮੈਂ ਰੋਗ ਲਗਾਣਾ;
ਬਿਨ ਸ਼ਬਦ ਗੁਰਾਂ ਦੇ ਰੰਗੀ ਖੋਇਆਂ, ਕੀ ਖੱਟਣਾ ਅਤੇ ਕਮਾਣਾ।

ਜੋ ਮਾਇਆ ਦੇ ਚੜ੍ਹ ਗਏ ਚੱਕਰ, ਨਿੱਤ ਮਰਦੇ ਨਿੱਤ ਜੀਂਦੇ;
ਏਕ ਰਸ ਵਿਚ ਰੱਤੇ ਗੁਰਮੁੱਖ, ਭਰ ਭਰ ਅੰਮ੍ਰਿਤ ਬਾਟੇ ਪੀਂਦੇ।

ਸੈ ਫੁੱਲਾਂ ਤੇ ਭੰਵਰਾ ਭੰਵਰੇ, ਫਿਰ ਭੀ ਸਬਰ ਨਾ ਆਏ;
ਦੁਖ ਸੁਖ ਸਭ ਸਮ ਕਰ ਮਾਣੇ, ਗੁਰਮੁੱਖ ਨਾਮ ਧਿਆਏ।

ਅਹੁੰ ਬੁੱਧ ਨੇ ਜੀਵਨ ਪੀਤਾ, ਨਾ ਸਕਿਆ ਕੋਈ ਬਦਲ ਲਕੀਰਾਂ;
ਜਿਨ ਚਿੱਤ ਸਤਿਗੁਰ ਚਰਨੀ ਲਾਇਆ, ਇੱਕ ਰਸ ਆਦ ਅਖੀਰਾਂ।

ਸਤਿਗੁਰ ਦੀ ਜੋ ਸੰਗਤ ਸਿਮ ਗਏ, ਪ੍ਰਭ ਸੰਗ ਹੋਏ ਸਮਾਣਾ;
ਜੋ ਚਾਹਣ ਸੋ ਪਾਣਾ,
ਕੀ ਖੱਟਣਾ ਹੋਰ ਕਮਾਣਾ,
ਇਹ ਜੀਵਨ ਕਰੋ ਸੁਹਾਣਾ।

(70)
ਹੇ ਵਣਜਾਰੇ! ਕੁਝ ਭੀ ਤੈਥੋਂ ਆਪ ਨਾ ਹੋਏ;
ਸਭ ਕੁੱਝ ਤੇਰਾ ਉਹ ਆਪ ਸਵਾਰੇ, ਐਵੇਂ ਬੁੱਧ ਆ ਵਿਚ ਖਲੋਏ।

ਇਹ ਤੇ ਤੇਰੀ ਅਹੰ ਦਾ ਸਦਕਾ, ਪਗ ਪਗ ਪੈਂਦੀਆਂ ਮਾਰਾਂ;
ਇੱਕ ਦਰੋਂ ਕਦੇ ਮਿਲਦੀਆਂ ਜਿੱਤਾਂ, ਦੂਸਰੇ ਦਰ ਤੋਂ ਹਾਰਾਂ।

ਆਪਣੀ ਤੇਰੀ ਮੈਂ ਤੇ ਮਾਇਆ, ਜਿਨ ਊਚ ਨੀਚ ਉਲਝਾਇਆ;
ਬੁੱਧੀਵਾਨ ਐਂਜ ਪਰਖੇ ਜਾਂਦੇ, ਆਪੇ ਪ੍ਰਭ ਜੀ ਪਰਚਾ ਪਾਇਆ।

ਹਰਖ ਸੋਗ ਦੇ ਦੋਵੇ ਲੱਖਣ, ਜਿਨ ਸਤਿਗੁਰ ਕੀਏ ਹਵਾਲੇ;
ਮਰ ਡੁੱਬਣ ਦੀ ਸਾਰ ਨਾ ਜਾਨਣ, ਉਹਦੇ ਰੰਗੀਂ ਤਰਨ ਵਾਲੇ।

ਸਖਲਾ ਸਫਲਾ ਜੀਵਨ ਜੀ ਗਏ, ਜੋ ਪ੍ਰਭ ਸੰਗ ਸਮੋਏ;
ਆਪ ਆਪੇ ਤੋਂ ਮੋਏ,
ਕਰ ਗਏ ਵਣਜ ਨਰੋਏ,
ਜੋ ਭੀ ਹੋਵੇ ਉਸ ਤੋਂ ਹੋਏ।

(71)
ਹੇ ਵਣਜਾਰੇ! ਜਾਣ ਏਸ ਦੀ ਸਾਰ;
ਪਰਮ ਅਨੰਦ ਸੁਖ ਸਾਗਰ ਮਿਲਿਆ, ਜਿਨ੍ਹਾਂ ਬਣਾਇਆ ਸਤਿਗੁਰ ਯਾਰ।

ਕਿਸੇ ਰਾਹ ਤੇ ਨ੍ਹੇਰ ਨਾ ਆਵੇ, ਜਗ ਮਗ ਜੱਗੇ ਸੱਚ ਦੀ ਜੋਤ;
ਜੋ ਸਾਹ ਉਸ ਚੌਂ ਲੰਘ ਕੇ ਆਏ, ਉਹੀਓ ਤੇਰੇ ਹਿੱਤ ਵਿਚ ਹੋਤ।

ਭਰਿਆ ਇਹ ਗਿਆਨ ਭੰਡਾਰਾ, ਕੋਈ ਭੀ ਕੂੜੀ ਕਾਰ ਨਾ ਹੋਵੇ;
ਜਿਸ ਬਾੜੀ ਤੇ ਸਤਿਗੁਰ ਛਾਇਆ, ਕਦੇ ਉਹਾਂ ਗੜਮਾਰ ਨਾ ਹੋਵੇ।

ਜਿਸ ਸੰਗ ਚਤਰ ਅਤੇ ਚਤਰਾਈ, ਚਾਲ ਕੋਈ ਟੇੜ੍ਹੀ ਚੱਲੇ ਨਾ;
ਜੇ ਧਾਰ ਸਮੇਂ ਦੀ ਬਣੇ ਕਟਾਰ, ਤਾਂ ਭੀ ਕਦੇ ਹਿਰਦਾ ਸੱਲੇ ਨਾ।

ਐਸੇ ਸਤਿਗੁਰ ਤੋਂ ਬਲਿਹਾਰ, ਪਾਈਏ ਜਿਸ ਤੋਂ ਪ੍ਰਭੂ ਪਿਆਰ;
ਇਹ ਜਗਤ ਹੋਏ ਉਜਿਆਰ,
ਜਾਣ ਏਸ ਦੀ ਸਾਰ,
ਇੱਕਾ ਏਕ ਬਣਾਓ ਯਾਰ।

(72)
ਹੇ ਵਣਜਾਰੇ! ਆਓ ਪ੍ਰੀਤਮ ਗਾਈਏ;
ਸਭ ਤੋਂ ਸੁੱਚਾ ਸੌਦਾ ਕਰੀਏ, ਕਰ ਕੇ ਸੱਚ ਕਮਾਈਏ।

ਮੈਂ ਭੀ ਸਾਂ ਇੱਕ ਖਰੀ ਨਿਮਾਣੀ, ਗੀਤਾਂ ਦੀ ਮੈਨੂੰ ਸਾਰ ਨਾ ਕੋਈ;
ਇਹ ਤੇ ਉਸ ਦੀ ਬਖਸ਼ਿਸ਼ ਸਦਕਾ, ਇਨ ਲੜਾਂ ਵਿਚ ਗਈ ਪਰੋਈ।

ਜਾਂ ਉਸ ਭਾਵੇ ਆਪੇ ਮੇਰਾ, ਆਪਣੇ ਆਪ ਉਧਾਰ ਕਰੇ;
ਦੇ ਕੇ ਆਪ ਦੀਦਾਰੇ ਮੈਨੂੰ, ਉੱਜਲਾ ਇਹ ਸੰਸਾਰ ਕਰੇ।

ਉਸੇ ਦੀ ਬਾਣੀ ਵਿਚੋਂ ਸਰਕਣ, ਚਸ਼ਮੇਂ ਤੱਕਾਂ ਪਿਆਰਾਂ ਦੇ;
ਦੂਰ ਖੜਾ ਕਿਤੇ ਦਸਤ ਉਠਾ ਜਏ, ਪੁੱਜਣ ਤੇਜ ਨੁਹਾਰਾਂ ਦੇ।

ਵਾਹ ਵਾਹ ਇਹਨੂੰ ਸਿਜਦੇ ਕਰੀਏ, ਸਦ ਚਰਨੀਂ ਚਿੱਤ ਲਾਈਏ;
ਚਿੱਤ ਵਿੱਚ ਚਰਨ ਵਸਾਈਏ,
ਉਸੇ ਨੂੰ ਗੀਤੀਂ ਗਾਈਏ,
ਗਾਈਏ ਸੱਚ ਕਮਾਈਏ।

(73)
ਹੇ ਵਣਜਾਰੇ! ਸਤਿਗੁਰ ਨੇ ਰਾਹ ਪਾਇਆ;
ਅਗਮ ਅਗੋਚਰ ਸਾਗਰ ਮਥਿਆ, ਛੁਪਿਆ ਰਤਨ ਥਿਆਇਆ।

ਏਸ ਰਤਨ ਦੀ ਲੋਅ ਵਿਚ ਰਹਿ ਕੇ, ਜੋ ਜਨ ਅੰਮ੍ਰਿਤ ਪੀ ਗਏ;
ਮਾਰ ਲਈਆਂ ਉਹਨੇ ਜਗ ਦੀਆਂ ਮਾਰਾਂ, ਨਾਮ ਰਸ ਜੋ ਜੀਅ ਗਏ।

ਸਭ ਸੰਕਟ ਸਭ ਬੰਧਨ ਕਾਟੇ, ਰਾਮ ਨਾਮ ਦੀ ਧਾਰਾ;
ਓਟ ਮਿਲੀ ਜਿਨ੍ਹਾਂ ਸੱਚੇ ਦਰ ਤੋਂ, ਨਾ ਚਾਹੇ ਹੋਰ ਸਹਾਰਾ।

ਸ਼ਬਦ ਸਤਿਗੁਰੂ ਸ਼ਾਸਤਰ ਸੂਹਾ, ਤਨ ਵਿਚ ਕਰੀ ਖੁਦਾਈ;
ਹਰਿ ਹਰਿ ਹੀਰਾ ਪਰਗਟ ਹੋਇਆ, ਜਾਂ ਮਨ ਹੋਈ ਸਫਾਈ।

ਪੀ ਪੀ ਅੰਮ੍ਰਿਤ ਅੰਮ੍ਰਿਤ ਹੋ ਗਏ, ਰਸ ਨਾ ਜਾਏ ਮੁਕਾਇਆ;
ਅਨਦਿਨ ਇਸੇ ਧਿਆਇਆ,
ਗੀਤ ਬਣਾ ਕੇ ਗਾਇਆ,
ਸਤਿਗੁਰ ਨੇ ਰਾਹ ਪਾਇਆ।

(74)
ਹੇ ਵਣਜਾਰੇ! ਮੋੜ ਸਤਿਗੁਰਾਂ ਵੱਲ ਮੁਹਾਰਾਂ;
ਦਰਸ਼ਨ ਕਰ ਬੈਕੁੰਠ ਸਮਾਏ, ਵੱਸਣ ਅੰਮ੍ਰਿਤ ਧਾਰਾਂ।

ਸੌਦਾਗਰ! ਇਹ ਸੌਦਾ ਸਸਤਾ, ਸਤਿਗੁਰ ਰਤਨ ਲੁਟਾਈ ਜਾਏ;
ਜਿਸਦੇ ਭਾਗ ਹਰੇ ਸੋ ਪਾ ਗਏ, ਹਰਿ ਹਰਿ ਰੰਗ ਸਮਾਈ ਜਾਏ।

ਸੋਭਾ ਇਸ ਦੀ ਕਥੀ ਨਾ ਜਾਏ, ਚਮਕਣ ਲੱਗੇ ਸਭ ਸੰਸਾਰ;
ਇਸ ਧਰ ਸਾਰੀ ਦੌਲਤ ਪਾਈਏ, ਜਿਉਂ ਇਹ ਕਰੇ ਪਸਾਰ।

ਨਰਕ ਰੋਗ ਨਾ ਦੂਖ ਰਹੇ, ਸਭਸ ਕੀ ਉਤਰੇ ਸਦ ਮਨ ਭੂਖ;
ਸੱਭੇ ਕਾਲ ਇਹ ਮਾਨਵ ਸਰ ਲਏ, ਸੱਤ ਸੱਤ ਹੀ ਸਾਰੇ ਸੂਖ।

ਮਿਹਰਾਮਤ ਦੀ ਨਿੱਤ ਬਾਰਸ਼ ਹੋਵੇ, ਫ਼ਲਦੇ ਫ਼ੂਲ ਹਜ਼ਾਰਾਂ;
ਦਰਸ਼ਨ ਅੰਮ੍ਰਿਤ ਧਾਰਾਂ,
ਖੀਵਣ ਨਾਮ ਖੁਮਾਰਾਂ,
ਇਸੇ ਦਾ ਨਾਮ ਬਹਾਰਾਂ।

(75)

ਹੇ ਵਣਜਾਰੇ! ਜੋ ਭੀ ਪ੍ਰਭ ਜੀ ਦੇਵੇ ਤੈਨੂੰ;
ਉਸ ਵਿਚੋਂ ਹੀ ਪਰਖੇ ਆਪੇ, ਪਾ ਕੇ ਭਰਮ ਭੁਲੇਵੇ ਤੈਨੂੰ।

ਜਿਸ ਵਣਜੋਂ ਤੂੰ ਲਾਭ ਕਮਾਵੇਂ, ਕਿੰਨਾ ਪ੍ਰਭ ਜੀ ਧਿਆਵੇਂ;
ਕਿੰਨੀਆਂ ਲੈ ਕੇ ਮਨ 'ਚੋਂ ਮੁਹਾਰਾਂ, ਠਾਕਰ ਭੇਟ ਚੜ੍ਹਾਵੇਂ।

ਜਾਂ ਮਨ ਮੈਂ ਮੈਂ ਵਿੱਚ ਵਿਗੁੱਤਾ, ਜਾਣੇ ਦਾਤਾ ਵਸਦਾ ਦੂਰ;
ਲੋਭੀ ਅੱਖਾਂ ਨੂੰ ਪਰਦਾਇਆ, ਜੋ ਵਸੇ ਅੰਦਰ ਹਰੀ ਹਜ਼ੂਰ।

ਉਹ ਆਪੇ ਮਨ ਆਪੇ ਅੱਖੀਆਂ, ਲੀਲਾ ਉਸਦੀ ਬੜੀ ਨਿਆਰੀ;
ਜਿਨ ਮਨ ਹਰਿ ਅੰਮ੍ਰਿਤ ਪਾਇਆ, ਉਸ ਨੂੰ ਲੱਗੇ ਬੜੀ ਪਿਆਰੀ।

ਬਿਖ ਭੀ ਬਾਗੀਂ ਆਪੇ ਬੋਵੇ, ਜੋ ਅੰਮ੍ਰਿਤ ਬਖਸ਼ੇ ਮੇਵੇ ਤੈਨੂੰ;
ਆਪਣਾ ਐਂਜ ਬਣੇਵੇ ਤੈਨੂੰ,
ਪਾ ਕੇ ਭਰਮ ਭੁਲੇਵੇ ਤੈਨੂੰ,
ਸਭ ਕੁੱਝ ਆਪੇ ਦੇਵੇ ਤੈਨੂੰ।

(76)

ਹੇ ਵਣਜਾਰੇ! ਉੱਤਮ ਸਭ ਤੋਂ ਇਹ ਬਪਾਰ;
ਵਰਸੇ ਸਤਿਗੁਰ ਬਾਣੀ ਜੁੜਿਆਂ, ਠੰਢੀ ਅੰਮ੍ਰਿਤ ਧਾਰ।

ਏਸ ਧਾਰ ਦੇ ਵਹਿਣੀ ਵਹਿ ਕੇ, ਜੀਵਨ ਬਦਲੇ ਰੌਂ;
ਸੰਕਟ ਸਗਲੇ ਹੋਣ ਨਿਵਾਰਣ, ਜਿਸ ਸੰਗ ਵੱਸੋ ਨਿਰਭੌ।

ਆਨੰਦ ਵੇਲ ਨੂੰ ਫੁਲੀਆਂ ਫੁੱਟਣ, ਪ੍ਰਭ ਜੀ ਹੋਣ ਦੀਦਾਰ;
ਇਸੇ ਸਰੂਪ ਅਵਸਥਾ ਦਾ, ਹੋਏ ਸਤਿਜੁੱਗ ਵਿੱਚ ਸ਼ੁਮਾਰ।

ਜਿਨ੍ਹਾਂ ਦੇ ਇੰਦਰੇ ਮਾਇਆ ਮੂਹ ਵੱਸ, ਕਾਲੇ ਰੰਗ ਕਰੂਪ ਚੜ੍ਹੇ;
ਇਸ ਦਾ ਨਾਮ ਹੀ ਕਲਜੁੱਗ ਜਾਣੋ, ਜਾਂ ਦਿਹਰੀ ਦੁਰਗੰਧ ਮੜ੍ਹੇ।

ਸੜਰ ਕੇ ਹੋਏ ਪੱਤ ਸੁਆਹ, ਨਾ ਭੂਲਣ, ਆਏ ਲੱਖ ਬਹਾਰ;
ਪਾਪੀ ਮਨ ਇਹ ਮਾਰ,
ਵੱਡਾ ਇਹ ਉਪਕਾਰ,
ਉੱਤਮ ਸਭ ਤੋਂ ਇਹ ਬਪਾਰ।

(77)
ਹੇ ਵਣਜਾਰੇ! ਇਹ ਸੁੱਖਾਂ ਦੀ ਖਾਣ;
ਨਾਮ ਜਪਦਿਆਂ ਸਭ ਦੁੱਖ ਲਹਿ ਜਣ, ਸਫਲ ਹੋਏ ਇਸ ਜਗ ਮਹਿੰ ਆਣ।

ਇਹ ਇੱਕ ਐਸੀ ਰੰਗਤ ਪਿਆਰੇ, ਜਿਨ ਜਨ ਸਾਹੀਂ ਸੁਹ ਜਾਵੇ;
ਜੀਵਨ ਵਿਚ ਸਭ ਹੋਏ ਪਰਾਪਤ, ਆਨੰਦ ਦਾ ਸਾਗਰ ਮੁਹ ਜਾਵੇ।

ਸਾਰੇ ਕਾਰਜ ਸੰਵਰ ਜਾਣ, ਜੇ ਸੰਗਤ ਵਿਚ ਭਗਵਾਨ ਰਹੇ;
ਜਗਤ ਕਾਰਜੀਂ ਧਸਿਆ ਹੋਇਆ, ਭੀ ਹਲਕਾ ਇਨਸਾਨ ਰਹੇ।

ਸਾਰੇ ਜਗ ਦਾ ਪਾਲਣਹਾਰਾ, ਗੁਰਮੁੱਖਾਂ-ਕਾਰ ਚਲਾਵੇ ਆਪ;
ਨਾਮ ਰਸ ਜੋ ਡੁੱਬਿਆ ਰਹਿੰਦਾ, ਪ੍ਰਭ ਜੀ ਉਸੇ ਤਰਾਵੇ ਆਪ।

ਜੱਗ ਜੀਵਨ ਉਹ ਮਾਣ ਲੰਘਾਏ, ਜਿਸ ਨੇ ਪਾਈ ਇਹ ਪਹਿਚਾਣ;
ਮੁੱਕ ਜਾਣ ਸਭ ਆਵਣ ਜਾਣ,
ਨਾਮ ਇਹਦਾ ਕਲਿਆਣ,
ਸਭ ਸੁੱਖਾਂ ਦੀ ਖਾਣ।

(78)
ਹੇ ਵਣਜਾਰੇ! ਐਸੀ ਕਰੀਏ ਆਓ ਕਮਾਈ;
ਜਿਸ ਦੇ ਊਚ ਦੁਆਰਾਂ ਤੀਕਰ, ਨਾ ਪੁਹ ਸੱਕੇ ਕੋ ਵਡਿਆਈ।

ਜਿਨ ਜਨ ਸਾਜਨ ਗਾ ਗਾ ਕੇ, ਇਹ ਜੀਵਨ ਲੜੀ ਲੰਘਾਈ;
ਉਸ ਦੇ ਭਾਗ ਭਰ ਗਿਆ ਆਪੇ, ਜਿਨ ਇਹ ਬਣਤ ਬਣਾਈ।

ਨਿਵਰ ਗਏ ਸਭ ਪਾਪ ਕਮਾਏ, ਰਾਮ ਰੰਗੀਂ ਰੰਗ ਇਨ ਭੀਨਾ;
ਮੁੱਖ ਊਜਲ ਉਹ ਪਾਵਨ ਹੋ ਗਏ, ਮਨ ਰਾਮ ਰਤਨ ਭਰ ਲੀਨਾ।

ਕੰਚਨ ਜੇਡ ਅਹਿੱਲ ਅਵਸਥਾ, ਨਾ ਕੋ ਭਵਰਾਂ ਭੂਤ ਡਰਾਵੇ;
ਉਸੇ ਕਾਰ ਨੂੰ ਉੱਤਮ ਜਾਣੇ, ਜਿਸ ਆਪੇ ਉਹ ਆਹਰੇ ਲਾਵੇ।

ਅਨਦਿਨ ਉਸ ਦੇ ਕਾਰੀਂ ਰਹਿਣੇ, ਕਰ ਗਏ ਜਗਤ ਸਫਾਈ;
ਵੱਡੀ ਇਹ ਵਡਿਆਈ,
ਅਕੱਥ ਨਾ ਕਥਨੀ ਜਾਈ,
ਇਹ ਇੱਕੋ ਇੱਕ ਕਮਾਈ।

(79)
ਹੇ ਵਣਜਾਰੇ! ਸੁਣੋਂ! ਇਹ ਆਵਾਜ਼ ਸੁਣੇਂ;
ਅੰਮ੍ਰਿਤ ਰਸ ਵਿਚ ਡੁੱਬ ਕੇ ਆਇਆ, ਇਹ ਸੁਰਾਂ 'ਚ ਗੁੱਧਾ ਸਾਜ਼ ਸੁਣੋ।

ਅੰਮ੍ਰਿਤ ਵੇਲੇ ਉੱਠ ਕੇ ਆਈਆਂ, ਯਾਦਾਂ ਉਸੇ ਦੀਦਾਰ ਦੀਆਂ;
ਅਣਛੁਹੀਆਂ ਅਣਤੱਕੀਆਂ ਰਮਜ਼ਾਂ, ਆਪਾ ਜਾਣ ਪੰਘਾਰਦੀਆਂ।

ਵਹਿ ਵਹਿ ਹਿਰਦਾ ਧਾਰਾ ਬਣ ਜਏ, ਗੀਤਾਂ ਵਿਚ ਸਮੋ ਜਾਵੇ;
ਟਿੱਲ ਲਾਇਆਂ ਜੋ ਹੋ ਨਾ ਸਕੇ, ਸਭ ਆਪ ਮੁਹਾਰੇ ਹੋ ਜਾਵੇ।

ਇਨ ਗੀਤਾਂ ਨੂੰ ਗਾ ਗਾ ਕੇ, ਅਸੀਂ ਅਜਲੀ ਬਾਗ ਉਗਾਈਏ;
ਦੂਰ ਖੜੋ ਕੇ ਤੱਕੀਏ ਇਸ ਨੂੰ, ਝੂਮ ਝੂਮ ਲਹਿਰਾਂਦੇ ਜਾਈਏ।

ਏਸ ਫਿਜ਼ਾ 'ਚੋਂ ਉਠੇ ਜੋ ਰੰਗਤ, ਧੀਮਾ ਉਸ ਦਾ ਰਾਜ਼ ਸੁਣੋਂ;
ਇਹ ਪਵਣਾਂ ਵਿਚ ਪਰਵਾਜ਼ ਸੁਣੋਂ,
ਸੁਰਾਂ 'ਚ ਗੁੱਧਾ ਸਾਜ਼ ਸੁਣੋ,
ਅੱਲਾ ਹੂ ਆਵਾਜ਼ ਸੁਣੋ।

(80)
ਹੇ ਵਣਜਾਰੇ! ਇਹ ਮਨ ਰਾਹੇ ਪਾਵਹੁ;
ਸੱਤ ਸੰਤੋਖ ਤੇ ਧਰਮ ਕਮਾਈ, ਖਾਟ ਕਰ ਘਰ ਜਾਵਹੁ।

ਇਹ ਰਾਹ ਇੱਕ ਅਲੌਕਿਕ ਕ੍ਰਿਸ਼ਮਾਂ, ਹਰ ਥਾਂ ਮਿਲੇ ਸਚਾਈ;
ਪਾਰ ਬ੍ਰਹਿਮ ਪ੍ਰਮੇਸ਼ਰ ਆਪੇ, ਹਰ ਕ ਮੋੜ ਤੇ ਮਿਲਣ ਸਹਾਈ।

ਇਸ ਦੀ ਸੰਗਤ ਦੇ ਵਿੱਚ ਡੁੱਬਿਆ, ਨਿਕਲਣ ਨਾ ਮਨ ਲੋੜੇ;
ਮਾਣ ਗਏ ਜੋ ਅਨੰਤ ਅੱਲਾਹੀ, ਕਦਾਈਂ ਭੀ ਨਾ ਪੈਣ ਵਿਛੋੜੇ।

ਐਸੇ ਮਾਨਵ ਦੇ ਸਿਰ ਵਿਚੋਂ, ਧਰਮ ਦੀ ਗੰਗਾ ਵਹਿੰਦੀ;
ਸਦਾ ਖੇੜਿਆਂ ਵਿਚ ਵਿਗੁੱਤੀ, ਧਰਤ ਕਾਲ ਦੀ ਰਹਿੰਦੀ।

ਔੜ ਕਿਤੇ ਨਾ ਤਪਸ਼ਾਂ ਉੱਠਣ, ਐਸਾ ਮੀਂਹ ਵਰਸਾਵਹੁ;
ਹਰਿ ਹਰਿ ਨਾਮ ਧਿਆਵਹੁ,
ਇਸ ਕਲਜੁਗ ਨੂੰ ਹਰਿਆਵਹੁ,
ਆਉਣਾ ਸਫਲ ਬਣਾਵਹੁ।

(81)
ਹੇ ਵਣਜਾਰੇ! ਕਿਤੇ ਰੁੱਤ ਵਿਸਰ ਨਾ ਜਾਈ;
ਹਰਿ ਹਰਿ ਧਿਆਵਹੁ, ਗੀਤੀਂ ਗਾਵਹੁ, ਕੋਈ ਹੋਰ ਨਾ ਹੋਤ ਸਹਾਈ।

ਤੀਨੋਂ ਪਗ ਹਨ ਧੌਲ ਗਵਾਏ, ਸਿਰਫ਼ ਏਕ ਤੇ ਖੜਿਆ;
ਇੱਕੋ ਏਕ ਸਹਾਰਾ ਸੁਆਮੀ, 'ਜਿਨ ਰਾਹ ਸੱਚਾ ਫੜਿਆ'।

ਕਰਮ ਕਾਂਡ ਕੀਏ ਅੱਤ ਸੰਜਮ, ਬਹੁ ਬਿਧ ਖੇਲ ਰਚਾਏ;
ਮੈਂ ਮਾਇਆ ਵਿਚ ਲੜ ਲੜ ਮਰ ਗਏ, ਰਾਜਨ ਧਰਤ ਉਪਾਏ।

ਕਸ਼ਟ ਦੀਏ ਸੈ ਸੰਕਟ ਸਾਧੇ, ਹਰਿ ਹਰਿ ਨੂੰ ਵਿਸਰਾ ਕੇ;
ਹਾਰ ਗਏ ਇਹ ਖੇਲ ਜਗਤ ਦਾ, ਵਿਚਰੇ ਜੋ ਉਲਝਾ ਕੇ।

ਇਸ ਕਲਜੁਗ ਦੀ ਕਦੇ ਨਾ ਹੋਣੀ, ਪ੍ਰਭ ਜੀ ਬਾਝ ਕਟਾਈ;
ਆਓ ਬੋਵਹੁ ਨਾਮ ਕਮਾਈ,
ਮਤੇ ਰੁੱਤ ਵਿਸਰ ਇਹ ਜਾਈ,
ਇਸ ਜੀਵਨ ਦੀ ਇਹੁ ਦਵਾਈ।

(82)
ਹੇ ਵਣਜਾਰੇ! ਇਹ ਚੜ੍ਹਿਆ ਜਾਂ ਨਾ ਚੜ੍ਹਿਆ;
ਜੇ ਇਸ ਨਵੇਂ ਸਾਲ ਵਿਚ ਵੜ ਕੇ, ਨਾ ਚਿੱਤ ਪ੍ਰੀਤਮ ਮੜ੍ਹਿਆ।

ਜਾਣ ਲਵੀਂ ਇਸ ਨਵੇਂ ਸਾਲ ਵਿਚ, ਕੁੱਝ ਨਾ ਖੱਟ ਕਮਾਇਆ;
ਘਟ ਘਟ ਅੰਦਰ ਵਸਣੇ ਵਾਲਾ, ਨਾ ਆਪੂੰ ਹਿਰਦ ਸਜਾਇਆ।

ਸੰਗ ਸਜਨ ਦੇ ਜੁੜ ਕੇ ਰਹਿਣਾ, ਜੇ ਨਾ ਮਤਾ ਪਕਾਇਆ;
ਐਵੇਂ ਭਾਰ ਭੁਏਂ ਤੇ ਪਾਇਆ, ਜੇ ਆਇਆ ਕੀ ਆਇਆ।

ਤਰ ਕੇ ਲੰਘਣ ਸਭ ਦਿਹਾੜਾਂ, ਤਾਰਨਹਾਰ ਤਰਾਵੇ ਆਪ;
ਕੋਟਾਂ ਕੋਸ ਇਹ ਲੰਮੜੇ ਪੈਂਡੇ, ਸਾਰੇ ਪੰਧ ਮੁਕਾਵੇ ਆਪ।

ਅੱਜ ਭੀ ਹਰ ਥਾਂ ਦਿਸੇ ਅਗੇਰੇ, ਅੱਗੇ ਸੀ ਜੋ ਖੜ੍ਹਿਆ;
ਤੂੰ ਪੜ੍ਹਿਆ ਭੀ ਅਣਪੜ੍ਹਿਆ,
ਜੇ ਨਾ ਮਨ ਪ੍ਰੀਤਮ ਮੜ੍ਹਿਆ,
ਇਹ ਚੜ੍ਹਿਆ ਜਾਂ ਨਾ ਚੜ੍ਹਿਆ।

(83)
ਹੇ ਵਣਜਾਰੇ! ਜਦ ਹੋ ਜਣ ਭਾਗ ਉਜਾਰੇ;
ਵਾਂਗ ਮਣੀ ਪਰਕਾਸ਼ ਸਜਨ ਦਾ, ਮਸਤਕ 'ਚੋਂ ਲਿਸ਼ਕਾਰੇ।

ਆਪੇ ਪ੍ਰਭ ਜੀ ਹੋ ਕ੍ਰਿਪਾਰੀ, ਸਤਿਗੁਰ ਦੇ ਲੜ ਲਾਏ;
ਆਪੇ ਬੰਧਨ ਕਾਟਣ ਹਾਰਾ, ਧੁਰ ਦੇ ਰਾਹ ਤੇ ਪਾਏ।

ਹਰਿ ਹਰਿ ਦੀ ਇੱਥੇ ਖਿੜੀ ਸੁਗੰਧੀ, ਕਾਟੇ ਜਮ ਕੀ ਫਾਸੀ;
ਸਦਾ ਅਨੰਦ ਵਸੇ ਮਨ ਅੰਦਰ, ਨਾ ਪੁਹ ਸੱਕੇ ਕਦੇ ਉਦਾਸੀ।

ਹਰ ਰਾਹ, ਮੋੜ ਤੇ, ਭੂਤ ਪ੍ਰੇਤਾਂ, ਦਿੱਸਣ ਛੌਣੀਆਂ ਪਾਈਆਂ;
ਉਨ੍ਹਾਂ ਜਿੰਦਾਂ ਲਈ ਬਾਂਧ ਨਾ ਕੋਈ, ਜੋ ਗੁਰ ਸ਼ਬਦ ਸਮਾਈਆਂ।

ਜਿਨ ਅੰਦਰ ਪ੍ਰਭ ਜੋਤ ਜਗਾਈ, ਨੈਣੀਂ ਵਸਣ ਕਨਾਰੇ;
ਸਭ ਹੋਵਣ ਪਾਰ ਉਤਾਰੇ,
ਉਹ ਡੁੱਬ ਕੇ ਪਾਣ ਦੀਦਾਰੇ,
ਜਦ ਹੋ ਜਣ ਭਾਗ ਉਜਾਰੇ।

(84)
ਹੇ ਵਣਜਾਰੇ! ਕੀਨਹੁ ਏਕ ਕਮਾਈ;
ਜੀਣ ਮਰਨ ਦੇ ਗੇੜੇ ਵਾਲੀ, ਮੁੱਕ ਜਏ ਇਹ ਭਰਮਾਈ।

ਸਤਿਗੁਰ ਦੇ ਸਦਾ ਸਨਮੁੱਖ ਰਹਿ ਕੇ, ਹਰਿ ਹਰਿ ਨਾਮ ਧਿਆਵਹੁ;
ਖਿਨ ਭਰ ਭੀ ਮਨ ਵਿਹਲ ਨਾ ਪਾਵੇ, ਇਸ ਐਸੇ ਆਹਰੇ ਲਾਵਹੁ।

ਅਨਦਿਨ ਜੋ ਸੰਗ ਪ੍ਰੀਤਮ ਵਸਦੇ, ਭੌ ਕਦੇ ਵੀ ਨਿਕਟ ਨਾ ਆਵੇ;
ਇਹ ਗੇੜੇ ਸਭ ਮਨਮੁੱਖ ਤੱਕਦੇ, ਗੁਰਮੁੱਖਾਂ ਲਈ ਨਦਰ ਨਾ ਆਵੇ।

ਐਨੀ ਯਾਰੀ ਗੂੜ੍ਹੀ ਹੋ ਜਏ, ਬਣ ਜਣ ਸੰਗੀ ਸਭ ਫ਼ੁਰਮਾਣਾਂ;
ਭੇਜਿਆਂ ਉਸ ਦੇ ਆਈਏ ਇਥੇ, ਸੱਦਿਆਂ ਉੱਠ ਤੁਰ ਜਾਣਾ।

ਗਾੜ੍ਹੇ ਰੰਗਾਂ ਵਿਚ ਰੰਗੋ ਕੇ, ਜਿਨ ਇਹ ਵਸਤ ਲੁਕਾਈ;
ਨਾ ਭੈ ਪੁਹੇ ਰਾਈ,
ਮੁੱਕੇ ਸਭ ਭਰਮਾਈ,
ਸਭ ਸੇ ਊਚ ਕਮਾਈ।

(85)
ਹੇ ਵਣਜਾਰੇ! ਨਾਮ ਰਤਨ ਧਨ ਗੁਰ ਤੇ ਪਾਵਹੁ;
ਇਸ ਕਸਵੱਟੀ ਤੇ ਮਨ ਲਾ ਕੇ, ਰੰਗ ਚਲੂਲ ਚੜ੍ਹਾਵਹੁ।

ਅੰਦਰ ਰੰਗੇ ਬਾਹਰ ਰੰਗੇ, ਰੰਗੀਂ ਰੰਗੇ ਚਾਰ ਚੁਫੇਰਾ;
ਸਾਰੇ ਦਿਵਸ ਦਿਹਾੜੇ ਰੰਗੇ, ਜੋ ਰੰਗ ਵਿਚ ਚੜ੍ਹੇ ਸਵੇਰਾ।

ਵਸਤ ਕੋਈ ਨਾ ਤੁੱਲ ਏਸ ਦੇ, ਇਹ ਸਭਸ ਅਵਸਥਾ ਮਹਿੰਗੀ;
ਮਨ ਤਨ ਤੇ ਜਾਂ ਇਹ ਚੜ੍ਹ ਜਾਵੇ, ਲਾਹਿਆਂ ਕਦੇ ਨਾ ਲਹਿੰਦੀ।

ਅਣੀਆਂ ਵਾਲੇ ਤੀਰ ਵਿੰਨ ਦੇ, ਜਿਨ ਪ੍ਰੇਮ ਬਾਣੀ ਮਨ ਲਾਇਆ;
ਜਿੰਦੜੀ ਵਿਚ ਖੁਮਾਰਾਂ ਭਿੰਨੀ, ਸਦਾ ਚੜ੍ਹੇ ਹੋਏ ਦੂਣ ਸਵਾਇਆ।

ਖੱਟਣਾ ਕੀ ਇਸ ਮਾਇਆ-ਜਗ ਤੋਂ, ਆਤਮ-ਸੁਰਗ ਕਮਾਵਹੁ;
ਨਾਮ ਰਤਨ ਧਨ ਪਾਵਹੁ,
ਸਾਸਾਂ ਸੰਗ ਹੰਢਾਵਹੁ,
ਰੰਗ ਚਲੂਲ ਚੜ੍ਹਾਵਹੁ।

(86)
ਹੇ ਵਣਜਾਰੇ! ਜਾਂ ਪਰਗਟ ਭਏ ਹਜ਼ੂਰ;
ਸੋਨ ਵੰਨੀ ਇਹ ਦਿਹਰੀ ਹੋ ਜਏ, ਜਾਂ ਆਣ ਵਸੇ ਭਰਪੂਰ।

ਸਾਸ ਸਾਸ ਚੋਂ ਉਗਲਣ ਮੋਤੀ, ਲੜੀਆਂ ਵਿਚ ਪਰੋਈਏ;
ਇੱਕ ਇੱਕ ਅੱਖਰ ਬੋਲੇ ਜਿਹਬਾ, ਗੀਤਾਂ ਵਿਚ ਸਮੋਈਏ।

ਗੀਤੀਂ ਸਾਜਨ ਗਾ ਗਾ ਕੇ, ਅਸੀਂ ਦਿੱਤੀਆਂ ਬਦਲ ਨੁਹਾਰਾਂ;
ਹੁਣ ਨਾ ਕਦੀ ਸਮੇਂ 'ਚੋਂ ਉੱਠਣ, ਤੱਤੀਆਂ ਤਪਸ਼ ਪੁਕਾਰਾਂ।

ਕੂੜ-ਕਲ੍ਹਾ ਦੇ ਪੱਥਰ ਭੀ, ਹੁਣ ਬਣ ਗਏ ਸਾਡੇ ਮੀਤ;
ਸਭ ਰੂਪ ਕਰੂਪ ਸਰੂਪ ਹੋਏ, ਜਾਂ ਜਾਗ ਉਠੀ ਪ੍ਰਭ ਪ੍ਰੀਤ।

ਜਮਕਾਲ ਭਰੇ ਭੈ ਦੂਰ ਹੋਏ, ਸਭ ਸੰਕਟ ਭਏ ਅਬੂਰ;
ਵਿੱਖਰ ਗਿਆ ਸਭ ਨੂਰੋ ਨੂਰ,
ਜਾਂ ਪਰਗਟ ਭਏ ਹਜ਼ੂਰ,
ਘਰ ਜਾਗੇ ਆ ਭਰਪੂਰ।

(87)

ਹੇ ਵਣਜਾਰੇ! ਦੁਰਲੱਭ ਵਣਜ ਕਮਾਓ;
ਸਤਿਗੁਰ ਸਾਚਾ ਭਰੇ ਭੰਡਾਰੇ, ਅੰਮ੍ਰਿਤ ਦਰ ਤੋਂ ਪਾਓ।

ਸਤਿਗੁਰ ਸਾਚਾ ਸ਼ਾਹ ਅਸਾਡਾ, ਵਡ ਹੱਥ ਉਸੇ ਦੇ ਕੂੰਜੀ;
ਉਸ ਦੀ ਕਿਰਪਾ ਦੇ ਕਰ ਬਾਝੋਂ, ਨਾ ਹੋਏ ਪ੍ਰਾਪਤ ਪੂੰਜੀ।

ਅੰਮ੍ਰਿਤ ਰਸ ਜਿਨ ਕੀਆ ਪਰਾਪਤ, ਆਪ ਤਰੇ ਕੱਲ ਤਾਰੇ;
ਉਹਾ ਚਮਕਣ ਜਗ ਵਿਚ ਤਾਰੇ, ਸਤਿਗੁਰ ਦੇ ਜੋ ਸਿੱਖ ਪਿਆਰੇ।

ਜਿਨ ਜਨ ਧੁਰ ਤੋਂ ਲਿਖਿਆ ਪਾਇਆ, ਉਹ ਇਸ ਦਰ ਮੁੱਖ ਕਰਦੇ;
ਇਸ ਜਗਤਿ ਬਖੇਰਨ ਰਸ ਦੀ ਲੀਲਾ, ਜੋ ਮੂੰਹ ਮੂੰਹ ਪਹਿਲੋਂ ਭਰਦੇ।

ਰਤਨ, ਜਵਾਹਰ, ਉਗਲਣ ਮੋਤੀ, ਜੇ ਮੁੱਖ ਖੋਲ੍ਹਣ-ਚਾਓ;
ਸਤਿਗੁਰ-ਵੰਡ ਸੁਭਾਓ,
ਅੰਮ੍ਰਿਤ ਜੀਣ ਬਣਾਓ,
ਦੁਰਲੱਭ ਵਣਜ ਕਮਾਓ।

(88)

ਹੇ ਵਣਜਾਰੇ! ਜਿਨ ਪਾ ਲਈ ਗੁਰ ਸਰਨਾਈ;
ਉਸ ਦੀ ਗਤ ਮਿਤ ਕਥੀ ਨਾ ਜਾਏ, ਜਿਨ ਸਾਜਨ ਸੰਗ ਨਿਭਾਈ।

ਸੁੱਚਾ ਜੀਵਨ ਉਹ ਜਗ ਜੀਂਦੇ, ਸੁੱਚੀ ਕਰਦੇ ਸਦਾ ਕਮਾਈ;
ਜਿਸ ਦਰ ਜਾਵਣ ਸੱਚ ਬਖੇਰਨ, ਸੱਚ ਵਿੱਚ ਰਹਿਣ ਸਮਾਈ।

ਸੱਚ ਲਈ ਉਹ ਲੜ ਮੁੱਕ ਮਰਦੇ, ਸੱਚ ਨੂੰ ਸਦਾ ਉਭਾਰਨ;
ਕੰਡਿਆਂ ਦੀ ਭਾਵੇਂ ਸੇਜ ਹੰਢਾਉਂਦੇ, ਸੁੱਖ ਵਿਚ ਜੀਣ ਗੁਜ਼ਾਰਨ।

ਸੱਚ-ਸੌਦਾਗਰ ਜੁੜੇ ਜੋ ਰਹਿੰਦੇ, ਦੇਣ ਜਿੰਦ ਕੁਰਬਾਨੀ;
ਵਿਰਲੇ ਚੀਨਿਆਂ ਚਾਨਣ ਇਸ ਦਾ, ਸੱਤ ਜੋਤ ਲਾਸਾਨੀ।

ਸੱਚ ਵਿਚੋਂ ਇਹ ਨਿਕਲਿਆ ਜੀਵਨ, ਸੱਚੇ ਵਿਚ ਰਿਹਾਈ;
ਇਹ ਜਗ ਭਰਮ ਭੁਲਾਈ,
ਉਸ ਸੱਚੇ ਆਪ ਬਣਾਈ,
ਆਓ ਸਤਿਗੁਰ ਦੀ ਸਰਨਾਈ।

(89)
ਹੇ ਵਣਜਾਰੇ! ਗਲੀਏਂ ਭਰਮਣ ਵਾਲੇ;
ਘਟ ਘਟ ਅੰਤਰ ਵਿੱਚ ਸਮੋਇਆ, ਸਦਾ ਵਸੇ ਤੁਧ ਨਾਲੇ।

ਰੰਗ ਮਾਇਆ ਦੇ ਤਿਖਰੇ ਐਨੇ, ਸਮਝ ਆਉਣ ਨਾ ਦੇਵੇ;
ਕਿਸ ਕਸਵੱਟੀ ਤੋਂ ਏ ਮਨ ਉਬਰੇ, ਕਦੇ ਲਾਉਣ ਨਾ ਦੇਵੇ।

ਉਲਝ ਗਇਓਂ ਰੇ ਐਸੇ ਰੰਗੀਂ, ਲੈ ਗਏ ਤੈਨੂੰ ਦੂਰ;
ਬਿਖ ਦਾ ਮਧ ਦਾਰੂ ਜਾਤਾ, 'ਮੈਂ' ਨੂੰ ਆਏ ਸਰੂਰ।

ਭਰਮਦਿਆਂ ਇਹ ਉਮਰ ਬਿਤਾਈ, ਅੰਤ ਆ ਗਿਆ ਨੇੜੇ;
ਮੈਂ ਨੂੰ ਸਮਝ ਰਤਾ ਨਾ ਆਈ, ਕਿੱਕਰ ਕਿਸ ਰਾਹ ਪੁੱਜੀਏ ਖੇੜੇ।

ਮਿਹਰਬਾਨ ਹੋਏ ਸਿਰ ਦਾ ਸਾਈਂ, ਆਪਣਾ ਬਿਰਦ ਸੰਭਾਲੇ;
ਤਾਂ ਕਿਤੇ ਹੋਣ ਉਜਾਲੇ,
ਹੇ ਗਲੀਏਂ ਭਰਮਣ ਵਾਲੇ,
ਪ੍ਰਭ ਸਦਾ ਵਸੇ ਤੁੱਧ ਨਾਲੇ।

(90)
ਹੇ ਵਣਜਾਰੇ! ਇੱਕ ਨਾਮ ਬੀਜ ਮਨ ਬੋਵਹੁ;
ਸਦਾ ਅਨੰਦ ਵਸੇ ਘਰ ਅੰਦਰ, ਸੁੱਖ ਪਾਓ ਦੁੱਖ ਖੋਵਹੁ।

ਪ੍ਰੀਤ ਬਣੀ ਰਹੇ ਸਤਿਗੁਰ ਨਾ ਤਾਂ, ਸਭ ਸੰਸਾਰ ਪਿਆਰ ਕਰੇ;
ਜਿਨ ਸੇਵ ਕਮਾਈ ਸਤਿਗੁਰ ਦੀ, ਤਿਨ ਸੇਵਾ ਸਭ ਸੰਸਾਰ ਕਰੇ।

ਜਿਨ ਜਾਣ ਲੀਆ ਪ੍ਰਭ ਠਾਕਰ ਨੂੰ, ਪਰਗਟ ਵਿਚ ਜਹਾਨ ਹੋਏ;
ਜਿਨ ਊਚਾ ਸਤਿਗੁਰ ਮਾਣ ਲੀਆ, ਊਨ ਊਚੇ ਨਾਮ ਨਸ਼ਾਨ ਹੋਏ।

ਜਿਸ ਰੱਤ ਵਿਚ ਲਾਲੀ ਸਿਮਰਨ ਦੀ, ਉਹ ਮੁੱਖੜੇ ਸਦਾ ਗੁਲਾਲ ਰਹੇ;
ਜੋ ਵਿਚਰਨ ਪ੍ਰਭ ਜੀ ਸੰਗ ਸਦਾ, ਇਹ ਜਗਤ ਸਦਾ ਉਸ ਨਾਲ ਰਹੇ।

ਜਿਸ ਤੋਂ ਸੂਖ਼ਮ ਸੁਰ ਨਾ ਕੋਈ, ਉਸ ਦੇ ਵਿਚ ਸੋਮਵਹੁ;
ਪ੍ਰਭ ਜੀ ਸਰਨ ਖਲੋਵਹੁ,
ਏਕ ਨਾਮ ਮਨ ਬੋਵਹੁ,
ਸਦਾ ਸੁਖੀ ਵਸੋਵਹੁ।

(91)

ਹੇ ਵਣਜਾਰੇ! ਪ੍ਰਭ ਆਪੇ ਰਚਨ ਰਚਾਈ;
ਉਸ ਆਹਰੇ ਮਨ ਪ੍ਰੀਤ ਕਰਨ ਦੀ, ਤਿੱਖੀ ਤ੍ਰਿਸ਼ਨ ਜਗਾਈ।

ਇਹ ਸਭ ਉਸ ਦੀ ਮਿਹਰਬਾਨੀ, ਜੋ ਸੁੱਖ ਮੈਂ ਅੱਜ ਮਾਣ ਰਿਹਾਂ;
ਖਿਨ ਖਿਨ ਦੇ ਇਸ ਖੇਲ ਦੇ ਵਿੱਚੋਂ, ਉਸ ਦੀ ਜੋਤ ਪਛਾਣ ਰਿਹਾਂ।

ਜਿਸ ਉਹ ਚਾਹਵੇ ਉਸ ਮਨ ਭਾਵੇ, ਸੁੱਤਿਆਂ ਆਪ ਜਗਾ ਲੈਂਦਾ;
ਸਦਾ ਅੰਤਰ ਬੀਚ ਸਮਾਉਣੇ ਵਾਲਾ, ਤੀਰ ਰਾਹੀਂ ਖੁਦ ਪਾ ਲੈਂਦਾ।

ਉਹ ਆਪੇ ਕਾਰ ਕਰਾਈ ਜਾਵੇ, ਅੰਦਰੋਂ ਬਾਹਰ ਨਾ ਤੱਕਾਂ ਮੈਂ;
ਉਸਦੇ ਆਹਰਾਂ ਵਿਚ ਵਿਚਰਦਾ, ਨਾ ਕਦੇ ਅੱਕਾਂ ਨਾ ਥੱਕਾਂ ਮੈਂ।

ਉਸ ਦੇ ਹੀ ਰੰਗਾਂ ਵਿਚ ਰਹਿਣਾ, ਇਹ ਹੁਣ ਮੇਰ ਕਰਾਈ;
ਵਿਸਰ ਕਦੇ ਨਾ ਜਾਈ,
ਉਸ ਆਪੇ ਰਚਨ ਰਚਾਈ,
ਇਹ ਤਿੱਖੀ ਤ੍ਰਿਸ਼ਨ ਜਗਾਈ।

(92)

ਹੇ ਵਣਜਾਰੇ! ਆਓ ਵਸੀਏ ਸਾਜਨ ਘੇਰੇ;
ਇਹ ਦਿਹਰੀ ਮੇਰੇ ਘਰ ਦੀਆਂ ਕੰਧਾਂ, ਅੰਤਰ ਵਿਚ ਵਸੇਰੇ।

ਹਰਿ ਹਰਿ ਨਾਮ ਦਾ ਪਹਿਰਾ ਬਾਹਰ, ਕੋਈ ਨਿਕਟ ਨਾ ਸਾਡੇ ਆਏ;
ਦੂਰ ਦਿਸੇ ਜਮਕਾਲ ਦਾ ਪਹਿਰਾ, ਨਾ ਡਰ ਸਹਿਮ ਨਾ ਮੌਤ ਡਰਾਏ।

ਇਹ ਦਿਹੀ ਤਾਂ ਬਣੀ ਮਿੱਟੀ ਦੀ, ਮਿੱਟੀ ਵਿਚ ਮਿਲ ਜਾਣਾ;
ਇਸ ਨਾਲ ਖੇਲ ਜਗਤ ਦੇ ਖੇਲੇ, ਹਰ ਕੋਈ ਪੁਰਖ ਸਿਆਣਾ।

ਅੰਦਰ ਵਹਿ ਜਿਨ ਸਾਧਨ ਸਾਧੇ, ਉਸ ਨੇ ਭੇਤ ਕਮਾਇਆ;
ਨਾ ਕੋਈ ਇਸ ਤੋਂ ਊਚ ਪਦਾਰਥ, ਨਾ ਉੱਤਮ ਸਰਮਾਇਆ।

ਆਓ ਮੀਤ ਇਹ ਵਣਜ ਕਮਾਈਏ, ਜੋ ਵੱਸ ਤੇਰੇ ਮੇਰੇ;
ਵਸੀਏ ਸਾਜਨ—ਘੇਰੇ,
ਅੰਦਰ ਕਰੋ ਵਸੇਰੇ,
ਮਾਇਆ ਬਾਹਰ ਚੁਫ਼ੇਰੇ।

(93)
ਹੇ ਵਣਜਾਰੇ! ਫ਼ਿਰ ਸੌਣ ਘਟਾਂ ਚੜ੍ਹ ਆਈਆਂ;
ਪ੍ਰਭ ਦਰਸ਼ਨ-ਜਿ ਮਨ ਪਿਆਸਾਂ, ਅੱਖੀਆਂ ਲੱਗਣ ਤਿਹਾਈਆਂ।

ਧੂੜ ਉਡੇ ਸਦਾ ਉਸ ਮਨ ਵਿਹੜੇ, ਪਿਆਸੇ ਪੌਣਾਂ ਝੋਕੇ;
ਜਿਨ ਨਾ ਰੰਗੀਂ ਦਿਸੇ ਰੰਗੀਲਾ, ਉਹ ਸਾਰੇ ਅੰਦਰ ਫੋਕੇ।

ਪਿਆਸ ਬੁਝੇ ਤੇ ਮਨ ਤ੍ਰਿਪਤਾਏ, ਉਹ ਅਜੇ ਰੁੱਤ ਪਰਤ ਨਾ ਆਈ;
ਅਜੇ ਬੰਬੀਹਾ ਤੜਪੇ ਗਗਨੀਂ, ਨਾ ਕਿਸੇ ਆ, ਅੰਮ੍ਰਿਤ ਬੂੰਦ ਵਸਾਈ।

ਸਤਿਗੁਰ ਆਏ ਤੁਧ ਸਰਨਾਈ, ਕਰ ਕਿਰਪਾ ਗਿਰਧਾਰੀ;
ਝੋਲ ਭਰੋ ਦਾਤਾਰ ਅਸਾਡੀ, ਸਾਨੂੰ ਅਰਪੋ ਵਸਤ ਪਿਆਰੀ।

ਪ੍ਰਭ ਦਰਸ਼ਨ ਨਾ ਬੁਝੇ ਪਿਆਸਾਂ, ਕੀਤੀਆਂ ਨਿੱਜ ਕਮਾਈਆਂ;
ਜੋ ਉਸ ਭਾਵੇ ਪਾਈਆਂ,
ਲੱਖ ਸੌਣ ਘਟਾਂ ਚੜ੍ਹ ਆਈਆਂ,
ਅੱਖੀਆਂ ਫਿਰਨ ਤਿਹਾਈਆਂ।

(94)
ਹੇ ਵਣਜਾਰੇ! ਚਿੱਤ ਲਾ ਸੁਣੋ ਕਹਾਣੀਆਂ;
ਸਤਿਗੁਰ ਸੱਚੇ ਦੀਆਂ ਵਡਿਆਈਆਂ, ਕੀਕਰ ਜਾਣ ਪਛਾਣੀਆਂ।

ਹਰਿ ਹਰਿ ਦਾ ਹੀ ਜਾਪ ਜਪਾਵੇ, ਮੁਹ ਪ੍ਰੀਤਮ ਨਾ ਪਾਵੇ;
ਧੀਰ ਧੀਰੇ ਕਹੇ ਸੱਚੀ ਬਾਣੀ, ਜਾਂ ਫਿਰ ਪ੍ਰਭ ਜੀ ਗਾਵੇ।

ਧੋ ਧੋ ਕੇ ਮਨ ਸੋਨਾ ਕਰ ਦਏ, ਕਾਇਆ ਨੂੰ ਲਿਸ਼ਕਾਵੇ;
ਇਸ ਤਨ ਤੋਂ ਸੱਭੇ ਰੋਗ ਮਟਾਵੇ, ਇੰਦਰੇ ਘੂਕ ਸਲਾਵੇ।

ਸ਼ੀਸ਼ੇ ਵਰਗੀ ਤੱਕਣੀ ਵਿਚੋਂ, ਪ੍ਰਭ ਜੀ ਦਿਸਣ ਚੁਫੇਰੇ;
ਵੱਡੇ ਭਾਗ ਜਿਨ ਧੁਰ ਤੋਂ ਪਾਏ, ਸਫਲ ਉਨ੍ਹਾਂ ਦੇ ਫੇਰੇ।

ਤਾਰ ਗਏ ਉਹ ਜੀਵਨ ਬੇੜੇ, ਜਿਨ ਪ੍ਰਭ ਪ੍ਰੀਤਾਂ ਮਾਣੀਆਂ;
ਸਤਿਗੁਰ ਦੀਆਂ ਸੁਣੋ ਕਹਾਣੀਆਂ,
ਇਹ ਇੱਕੋ ਮਨ ਲਾਣੀਆਂ,
ਔਖੀਆਂ ਜਾਣ ਪਛਾਣੀਆਂ।

(95)

ਹੇ ਵਣਜਾਰੇ! ਪ੍ਰੇਮ ਦਾ ਰਤਨ ਕਮਾਓ;
ਜੇ ਖੇਲ ਖੇਡਣ ਕਾ ਚਾਓ, ਇੱਕ ਪ੍ਰਭ ਕੀ ਸੰਗਤ ਆਓ।

ਹਰਿ ਹਰੀ ਦੀ ਖੇਡ ਨਿਆਰੀ, ਸੁੱਚਿਆਂ ਕਰਨੇ ਵਾਲੀ;
ਏਸ ਜਗਤ ਦੇ ਚੀਕੜ ਗੜ੍ਹ ਚੋਂ, ਉੱਚਿਆਂ ਕਰਨੇ ਵਾਲੀ।

ਏਸ ਖੇਡ ਨੂੰ ਫੁੱਲ ਉਹ ਲਗਦੇ, ਜੋ ਹਰ ਰੁੱਤੇ ਫਲਦੇ;
ਜੀਤ ਜਿਨ੍ਹਾਂ ਦੇ ਨੈਣੀ ਵਸਦੀ, ਹੱਸ ਸੂਲਾ ਤੇ ਚਲਦੇ।

ਜੀਣ ਜਿੱਨੀ ਹੀ ਮੌਤ ਪਿਆਰੀ, ਜੋ ਪ੍ਰਭ ਦਰ ਤੋਂ ਆਏ;
ਅੰਮ੍ਰਿਤ ਅੰਤਰ ਵਾਸ ਜਿਨ੍ਹਾਂ ਦੇ, ਰਹਿਣ ਸਦਾ ਨਸ਼ਿਆਏ।

ਹਰਿ ਹਰਿ ਦੇ ਜੋ ਬੇੜੇ ਚੜ੍ਹ ਗਏ, ਮਿਣੇ ਨਾ ਜਾਂਦੇ ਚਾਓ;
ਇਹ ਨਹੀਂ ਖੇਡਣ ਦਾਓ,
ਇੱਕ ਰਤਨ ਪ੍ਰੇਮ ਕਮਾਓ,
ਪ੍ਰਭ ਜੀ ਸੰਗਤਿ ਆਓ।

(96)

ਹੇ ਵਣਜਾਰੇ! ਸਦਾ ਹੀ ਮਿਲਣ ਵੰਧਾਈਆਂ;
ਜਿਨ ਸੀਸ ਵੇਚਿਆ ਸਤਿਗੁਰ ਦਰ ਤੇ, ਪ੍ਰਭ ਜੀ ਅੱਖੀਆਂ ਲਾਈਆਂ।

ਅੰਮ੍ਰਿਤ ਜਾਣ ਜੋ ਬਿਖ ਪੀ ਗਏ, ਅੱਜ ਭੀ ਜੱਗ ਤੇ ਜੀਂਦੇ;
ਉਨ ਕੀ ਟੇਕ ਹੀ ਵਿਰਲੇ ਜੱਗ 'ਚੋਂ, ਸਨਮੁੱਖ ਮੌਤ ਖਲੀਂਦੇ।

ਅਮਰ ਰਹਿਣਗੇ, ਸਦ ਸਾਗਰ ਵਿਚ, ਕੱਚ ਘੜੇ ਤੇ ਤਰਨੇ ਵਾਲੇ;
ਸੱਚੇ! ਤੇਰੀ ਸਰਨ ਖਲੋ ਕੇ, ਉੱਚੇ, ਵਾਰ ਤੋਪਾਂ ਦੇ ਜਰਨੇ ਵਾਲੇ।

ਬੰਦ ਬੰਦੀਂ ਭੀ ਕਟੇ ਜਾਣ ਤੇ, ਇਹ ਤੱਤ ਗਏ ਅਜ਼ਮਾਏ;
ਗੁਲਾਲ ਰੰਗੀਂ ਉਹ ਸਨਮੁੱਖ ਜੂਝੇ, ਜਿਨ੍ਹਾਂ ਨੇ ਨੈਣ ਮਲਾਏ।

ਜੂੜੇ ਰਹੇ ਪਰ ਸੀ ਨਹੀਂ ਕੀਤੀ, ਜਦੋਂ ਕੋਹੇ ਆਣ ਕਸਾਈਆਂ;
ਐਸੀਆਂ ਅੱਖੀਆਂ ਲਾਈਆਂ,
ਮਿਲਦੀਆਂ ਸਦਾ ਵਧਾਈਆਂ,
ਕਰ ਗਏ ਉਚ ਕਮਾਈਆਂ।

(97)
ਹੇ ਵਣਜਾਰੇ! ਰਾਖਹੁ ਚੀਤ ਲਗਾਈ;
ਬੰਦ ਦੁਆਰੇ ਸੁਹਣ ਲੱਗ ਜਣ, ਜਾਂ ਆਣ ਪੁੱਜੇ ਰੁਸ਼ਨਾਈ।

ਜਿਸ ਮੁੱਖ ਦੇਖਾਂ ਸਾਜਨ ਪੇਖਾਂ, ਸਰਵਣ ਨਾਮ ਸੁਣੀਂਦੇ;
ਸਹਿਜ ਅਨੰਦ ਵਸੇ ਘਰ ਅੰਦਰ, ਬਾਣੀ ਦਾ ਰਸ ਪੀਂਦੇ।

ਹੋਂਦ ਉਹਦੀ ਦਾ ਹੀ ਧਰਵਾਸਾ, ਸਭ ਜੱਗ ਲੱਗੇ ਪਿਆਰਾ;
ਹਰ ਰਾਹ ਜਾਵੇ ਸਹਿਜ ਪਸਰਿਆ, ਵੱਸੇ ਅੰਮ੍ਰਿਤ ਧਾਰਾ।

ਸਾਖਿਆਤ ਉਹਦੇ ਦਰਸ਼ਨ ਹੋ ਜਣ, ਜਾਂ ਬਹਿ ਗੀਤੀਂ ਗਾਵਾਂ;
ਆਪ ਆਖੇ ਉਹ ਲਿਖਦੀ ਜਾਵਾਂ, ਆਪਣਾ ਫ਼ਰਜ਼ ਨਿਭਾਵਾਂ।

ਕੋਟ ਮੀਲ ਸਾਥੋਂ ਦੂਰ ਚਲੀ ਜਏ, ਤਨ ਉੱਠੀ ਤਨਹਾਈ;
ਨਾ ਕਦੇ ਪੁਹੇ ਜੁਦਾਈ,
ਸਦਾ ਏਕ ਰੁਸ਼ਨਾਈ,
ਰਾਖਹੁ ਚੀਤ ਲਗਾਈ।

(98)
ਹੇ ਵਣਜਾਰੇ! ਇੱਕ ਗੁੱਝਾ ਭੇਤ ਪਛਾਣ;
ਬਾਹਰੋਂ ਜਿਹਬਾ ਅੰਦਰ ਸਾਜਨ, ਦੋਵੇਂ ਬੈਠੇ ਗਾਣ।

ਬਾਹਰੋਂ ਬੋਲੇ ਅੰਦਰੋਂ ਬੋਲੇ, ਕੰਨ ਲਗਾਇਕੇ ਸੁਣੀਏਂ;
ਜੋੜੇ ਤਾਰਾਂ ਜੋੜਨ ਵਾਲਾ, ਸਹਿਜ ਅਨੰਦ ਨਾ ਗੁਣੀਏਂ।

ਏਸ ਅਨੰਦ ਅਵਸਥਾ ਨੂੰ ਹੀ, ਆਖਾਂ ਮੈਂ ਭਗਵਾਨ;
ਜਿਸੇ ਪਰਾਪਤ ਕਰਨੇ ਵਾਲਾ, ਸਤਿਗੁਰ ਦਾ ਵਰਦਾਨ।

ਉਸ ਕਿਰਪਾਰੀ ਤੋਂ ਬਲਿਹਾਰੀ, ਆਪੇ ਮੇਲ ਮਿਲਾ ਦਏ;
ਬਣੀ ਬੰਬੀਹਾ ਬਿਹਬਲ ਬੋਲੇ, ਅੰਮ੍ਰਿਤ ਧਾਰ ਵਸਾ ਦਏ।

ਸਾਰੇ ਹੋਣ ਪਦਾਰਥ ਤੇਰੇ, ਨਾਮ ਇਹਦਾ ਕਲਿਆਣ;
ਕਰ ਇਸ ਦੀ ਪਹਿਚਾਣ,
ਮੁੱਕ ਜਏ ਆਵਣ ਜਾਣ,
ਇਹ ਰੰਗ ਰਲੀਆਂ ਮਾਣ।

(99)
ਹੇ ਵਣਜਾਰੇ! ਬਦਲੋ ਏਸੁ ਸਭਾਓ;
ਅੰਦਰ ਬਾਹਰ ਚੌਂਕਾ ਚਾਵਹੁ, ਪ੍ਰੇਮ ਕਰੋ ਛੜਕਾਓ।

ਸਤਿਗੁਰ ਦਾ ਸੰਦੇਸ਼ ਪੁੱਜਿਆ, ਪ੍ਰਭ ਜੀ ਆਣੇ ਵਾਲੇ;
ਅਟੁੱਟ ਕਰੀ ਅਰਦਾਸਾਂ ਨੂੰ ਉਹ, ਭਾਗ ਲਗਾਣੇ ਵਾਲੇ।

ਬੈਠੀ ਰਹੁ ਅਟੰਕ ਸਜਾ ਕੇ, ਅੰਗਣ ਚਿੰਤ ਦਾ ਸਾਰਾ;
ਹੋਣ ਵਾਲਾ ਇਸ ਘਰ ਅੰਦਰ, ਲੰਮੜਾ ਨੂਰ ਪਸਾਰਾ।

ਜਾਣੀ ਜਾਣ ਦਿਲਾਂ ਦੀਆਂ ਜਾਣੇਂ, ਮਿਹਰਾਮਤ ਦੇ ਦਰ ਖੁੱਲੇ;
ਸਜਨਾਂ ਦੀ ਬਖਸ਼ੀਸ਼ ਸਰਾਹਣੀ, ਨਾਂ ਕੁਝ ਭੀ ਉਸ ਨਾ ਤੁੱਲੇ।

ਸਦ ਸਦ ਚੀਤ ਵਸਾਵਹੁ ਚਾਨਣ, ਮਨ ਚਿੰਦਿਆ ਫਲ ਪਾਓ;
ਪ੍ਰੇਮ ਕਰੋ ਛੜਕਾਓ,
ਸੀਤਲਤਾ ਸੇਜ ਸਜਾਓ,
ਚਿੱਤ ਚਰਨ ਮੇਲ ਕਾ ਚਾਓ।

(100)
ਹੇ ਵਣਜਾਰੇ! ਆਪਾਂ ਜੀਤ ਲਵਾਂਗੇ ਖੇਲ;
ਸਤਿਗੁਰ ਸੱਚ ਮਿਲਾਵਣ ਵਾਲਾ, ਆਪ ਮਿਲਾਵੇ ਮੇਲ।

ਸਤਿਗੁਰ ਦੀ ਸਰਨਾਈ ਆਏ, ਨਾਮ ਰਤਨ ਧਨ ਪਾਇਆ;
ਇਸ ਰਤਨ ਦੀ ਲੋਏ ਬਹਿ ਕੇ, ਲਿਖਦੇ ਜੋ ਉਸ ਭਾਇਆ।

ਜੇ ਕੋਈ ਪੁੱਛੇ ਇਹਾ ਕਹੀਏ, ਇਸ ਰਾਮ ਦਾ ਰੰਗ ਰੰਗੀਲਾ;
ਇਸ ਦੇ ਹੱਥ ਹੀ ਇਸ ਜੀਵਨ ਦਾ, ਹਰ ਇੱਕ ਵਸੇ ਵਸੀਲਾ।

ਇਸ ਦੇ ਕਿਹੜਾ ਭੇਤ ਪਛਾਣੇ, ਆਪੇ ਢਾਵੇ ਆਪ ਬਣਾਵੇ;
ਜਤ ਸੱਤ ਸੰਜਮ ਜਿਸਨੇ ਧਾਰੇ, ਪ੍ਰਭ ਦਾਤੇਰੀ ਕਥਾ ਸਣਾਵੇ।

ਜਿਵੇਂ ਰੁੱਖ ਤੇ ਚੜ੍ਹ ਕੇ ਵਿਛ ਜਏ, ਹਰੀ ਹਰੀ ਕੋਈ ਵੇਲ;
ਐਸਾ ਪ੍ਰਭ ਜੀ ਮੇਲ,
ਸਿਰਫਾ ਸਖਾ ਅਕੇਲ,
ਜੀਤ ਦਏ ਸਭ ਖੇਲ।

(101)
ਹੇ ਵਣਜਾਰੇ! ਸਰੀਕ ਭਾਈ ਸਭ ਮੀਤ ਬਣਾਵੇ;
ਜੋ ਜੋ ਉਸ ਦਾ ਨਾਮ ਧਿਆਵੇ, ਸੱਤ ਮਾਰਗ ਆ ਜਾਵੇ।

ਏਕ ਭਾਈ ਤੈਨੂੰ ਕਥਾ ਸੁਣਾਵੇ, ਮਧਰ ਉੱਠੇ ਖ਼ੁਸ਼ਬੋ;
ਘਰ ਭੀਤਰ ਅਨੰਦ ਪਸਾਰੇ, ਗਿਆਨ ਦੀ ਮੀਠੀ ਲੋਅ।

ਏਕ ਭਾਈ ਤੈਨੂੰ ਰਸ ਪਿਆਵੇ, ਲੱਗਣ ਮਿਠੜੇ ਬੋਲ;
ਏਸ ਰਸ ਦੀ ਮਹਿਮਾਂ ਦਾ ਮੈਂ, ਸੱਕਾਂ ਮੁੱਲ ਨਾ ਤੋਲ।

ਤੀਸਰ ਭਾਈ ਆਣ ਦਖਾਵੇ, ਪ੍ਰਭ ਦੇ ਦਰਸ ਪਿਆਰੇ;
ਜਿਸ ਨਾ ਅੰਗ ਛੁਹਾ ਕੇ ਮਨ ਦੇ, ਉਠਦੇ ਚਮਕ ਸਤਾਰੇ।

ਸੱਭੇ ਸਾਕ ਸਰੀਕਾ ਤੇਰਾ, ਜਾਂ ਰ਼ਾਮ ਰੰਗੀਂ ਚੜ੍ਹ ਜਾਵੇ;
ਜਮਕਾਲ ਨੇੜ ਨਾ ਆਵੇ,
ਸਭ ਚਿੰਤਾ ਦੂਖ ਮਿਟਾਵੇ,
ਪ੍ਰਮ ਗਤ-ਪ੍ਰਭ ਪਾਵੇ।

(102)
ਹੇ ਵਣਜਾਰੇ! ਸਾਜਨ ਦੇ ਮਿਠੜੇ ਬੋਲ;
ਗੌਂਦਾ ਜਾਹ ਤੇ ਤੁਰਿਆ ਜਾਹ, ਆਪ ਸੁਤੇ ਅਣਭੋਲ।

ਵਿੱਚ ਚਤਰਾਈਆਂ ਧੱਸ ਗਿਉਂ ਜੇ, ਦੂਰ ਚਲੇ ਜਏ ਵੇਲਾ;
ਲੰਘ ਗਿਆ ਜੋ ਪਰਤ ਨਹੀਂ ਔਣਾ, ਖੋ ਗਿਆ ਮੇਲੀ ਮੇਲਾ।

ਗਿਆਨ ਅਤੇ ਵਿਗਿਆਨ ਕਦੇ ਨਾ, ਮਿਣੀਆਂ ਮੀਤ ਮੁਹਾਰਾਂ;
ਕਿਵੇ, ਕਿਸ ਤਰ੍ਹਾਂ ਦੇ ਰਾਹ ਪੈ ਕੇ, ਨਾ ਮਿਲੀਆਂ ਕਦੇ ਸਾਰਾਂ।

ਰਾਹ ਲੰਮੇ ਭਾਵੇਂ ਚਲਦੇ ਜਾਈਏ, ਇੱਕੋ ਤੀਰ ਨਸ਼ਾਨਾ;
ਜਦ ਤੱਕ ਜਾਗੇ ਜਿੰਦ ਦਿਹੀ ਵਿਚ, ਲੱਭਦੀ ਰਹੂ ਠਿਕਾਨਾ।

ਚਾਹ ਦਰਸ ਦੋ ਰਸ ਇੱਕ ਹੋ ਗਏ, ਪਾ ਗਏ ਮੁੱਲ ਅਮੋਲ;
ਇਹੁ ਰਤਨ ਅਤੋਲ,
ਮਿੱਠੜੇ ਜਿਸ ਦੇ ਬੋਲ,
ਗੌਂਦਾ ਜਾਹ ਅਣਭੋਲ।

(103)
ਹੇ ਵਣਜਾਰੇ! ਪਾਵਹੁ ਅਨੰਦ ਘਣਾ;
ਹੋਰ ਵਣਜ ਨਾ ਲੋੜ ਵਿਆਪੇ, ਇਹ ਰਸ ਪਾਓ ਮਣਾ।

ਗਾਂਦੇ ਜਾਈਏ ਗੁਰ ਗੁਰ ਬਾਣੀ, ਆਪੂੰ ਪਰੇ ਖਲੋ ਕੇ;
ਮੈਂ ਮਾਇਆ ਦੀ ਇਸ ਵਾਦੀ ਤੋਂ, ਸੈ ਕੁਹ ਦੂਰੀਂ ਹੋ ਕੇ।

ਨਾਮ ਰਸ ਵਿਚ ਡੁੱਬਦੇ ਜਾਈਏ, ਅਠਸਠ ਹੋ ਇਸ਼ਨਾਨਾ;
ਇਹ ਦਿਹਰੀ ਬੈਕੁੰਠ ਬਣਾਈਏ, ਮਾਣੀਏਂ ਅਸਲ ਠਿਕਾਣਾ।

ਅਨਦਿਨ ਜੋ ਇਸ ਰੰਗਤਿ ਰਹਿੰਦੇ, ਰਿਸ਼ਤੇ ਬਣਨ ਘਣੇਰੇ;
ਆਪ ਬਣਾਵਣ ਢਾਵਣ ਵਾਲਾ, ਕੁੱਝ ਵੱਸ ਨਾ ਤੇਰੇ ਮੇਰੇ।

ਖੋ ਗਏ ਜੋ, ਇਨ ਰੰਗੀਂ ਖੇੜੀ, ਹੋ ਗਏ ਇੱਕ ਜਣਾ;
ਕੀ ਕੁੱਝ ਹੋਰ ਲਣਾ,
ਪਾਵਹੁ ਅਨੰਦ ਘਣਾ,
ਇਹ ਰਸ ਪਾਓ ਮਣਾ।

(104)
ਹੇ ਵਣਜਾਰੇ! ਹੋਰ ਆਪਾਂ ਕੀ ਲੈਣਾ;
ਪ੍ਰੇਮ ਰਸ ਵਿਚ ਰੰਗਿਆ ਸੁਆਮੀ, ਗਲ ਵਿਚ ਪਾਇਆ ਗਹਿਣਾ।

ਐਸ ਮਿਲਾਇਓ ਸਤਿਗੁਰ ਸੂਰਾ, ਮੇਟੇ ਸਭ ਸੰਦੇਸੇ;
ਪੂਰਨ ਘਾਲ ਹੋਈ ਭਰ ਫੇਰੀ, ਪ੍ਰੀਤਮ ਭੇਟ ਅੰਦੇਸੇ।

ਸਹਿਜ ਸਤਿਗੁਰਾਂ ਰਾਹ ਸਜਾਇਆ, ਹਰਿ ਜਸ ਗਾਂਦੇ ਜਾਣਾ;
ਜਗਤ ਕਮਾਣਾ, ਹਰ ਸੁੱਖ ਹੰਢਾਣਾ, ਸੁੱਚ ਸੰਜਮ ਨੇਮ ਕਮਾਣਾ।

ਸੁਪਨ ਵਾਂਗ ਜਿਨ੍ਹਾਂ ਸਫਰ ਮਾਣਿਆਂ, ਸਫਲ ਉਨ੍ਹਾਂ ਦੀ ਫੇਰੀ;
ਪੂਜਣ ਲੋਕ ਉਨ੍ਹਾਂ ਦੀਆਂ ਪੈੜਾਂ, ਜਿਨ ਪ੍ਰੀਤਮ ਪ੍ਰੀਤ ਘਣੇਰੀ।

ਜਿਨ ਜਨ ਮਾਇਆ ਫੰਧ ਫਸਾਇਆ, ਸੰਕਟ ਪੈਂਦਾ ਸਹਿਣਾ;
ਹਰਿ ਹਰਿ ਸੰਗਤਿ ਰਹਿਣਾ,
ਉੱਤਮ ਸਭ ਤੋਂ ਗਹਿਣਾ,
ਇਨ ਰੰਗਾਂ ਦਾ ਕੀ ਕਹਿਣਾ।

(105)
ਹੇ ਵਣਜਾਰੇ! ਰੱਖ ਜੋੜ ਸਜਨ ਨਾ ਯਾਰੀ;
ਗੀਤੀਂ ਜਿਸ ਨੇ ਗਾਇਆ ਪ੍ਰੀਤਮ, ਉਸ ਨੇ ਉਮਰ ਗੁਜ਼ਾਰੀ।

ਜਿਸ ਨੇ ਚੱਖਿਆ ਮਾਣ ਰਿਹਾ ਰੰਗ, ਸਾਜਨ ਮਿਠੜਾ ਮੇਵਾ;
ਜਿਸ ਨੇ ਕੀਤੀ ਉਸੇ ਪਛਾਤਾ, ਇਹ ਸਭ ਤੋਂ ਉੱਤਮ ਸੇਵਾ।

ਸਾਸ ਸਾਸ ਜੋ ਉਸ ਵਿਚ ਡੁੱਬ ਕੇ, ਅੰਦਰ ਬਾਹਰ ਚਲਦੇ;
ਸੈ ਸੁਨੇਹੜੇ ਪ੍ਰੀਤਮ ਰਸ ਦੇ, ਸਿਰ ਵਲ ਨੂੰ ਰਹਿੰਦੇ ਘੱਲਦੇ।

ਚੁਣ ਚੁਣ ਕੇ ਇਹ ਸਭਸ ਸੁਨੇਹੜੇ, ਤਣ ਜਾਂਦੀ ਇੱਕ ਤਾਣੀ;
ਜਮਰਾਜ ਸੇਕ ਜਹਾਂ ਪਹੁੰਚ ਨਾ ਸੱਕੇ, ਨਾ ਡਰ ਮੌਤ ਨਮਾਣੀ।

ਇਸ ਸਾਗਰ ਵਿਚ ਡੁੱਬਣ ਨਾਲੋਂ, ਨਾ ਕੋਈ ਵਸਤ ਪਿਆਰੀ;
ਜਿਨ ਲਾਈਆਂ ਗੱਲ ਨਿਤਾਰੀ,
ਜੀਵਨ ਗੀਤ ਨਿਖਾਰੀ,
ਰੱਖ ਜੋੜ ਸਜਨ ਨਾ ਯਾਰੀ।

(106)
ਹੇ ਵਣਜਾਰੇ! ਸਭ ਸੇ ਊਚ ਕਮਾਈ;
ਮਨ ਵੇਚਹੁ ਇਹ ਸਤਿਗੁਰ ਆਗੇ, ਦਰਸ ਰੰਗ ਮਿਲ ਜਾਈ।

ਪਈ ਜਾਣ ਦੇ ਸੇਕ ਕੜਾਕੇ, ਗਾਦਾਂ ਜਾਹ ਉਸਿ ਬਾਣੀ;
ਇੱਕੋ ਬੂੰਦ ਲਈ ਜਿਹੜੇ ਤੜਪਣ, ਮਿਲਦੇ ਸਾਰੰਗਪਾਣੀ।

ਮਿਟ ਜਾਂਦੇ ਪਰ ਹੱਠ ਨਾ ਛੋੜਨ, ਜਿਨ ਜਨ ਲਾਈਆਂ ਅੱਖੀਆਂ;
ਦਰਸ ਦੀਏ ਜਿਨ ਹੋ ਕਿਰਪਾਰੀ, ਸੋਆ ਜਾਣੋ ਸੁੰਦਰ ਸਖੀਆਂ।

ਕੋਇਲ ਗੌਂਦੀ ਜਾਵੇ ਬਾਗੀਂ, ਬਾਗ ਦਾ ਸੁਣਦਾ ਮਾਲੀ;
'ਗੌਂਦੀ ਜਾਹ ਕਦੇ ਰੁਕੀਂ ਨਾ ਬੇਟੀ', ਰੁੱਤ ਪਰਤਣੇ ਵਾਲੀ।

ਸਖੀਏ ਨੀ ਜਿਨ ਤਨ ਮਨ ਅਰਪੇ, ਆਪ ਅਨੰਦ ਰਚਾਈ;
ਸਭ ਵਿਸਰ ਜਾਏ ਕਠਨਾਈ,
ਸਭ ਸੇ ਊਚ ਕਮਾਈ,
ਜਦੋਂ ਰਾਮ ਰੰਗ ਮਿਲ ਜਾਈ।

(107)
ਹੇ ਵਣਜਾਰੇ! ਸਤਿਗੁਰੂ ਵਕੀਲ ਬਣਾਓ;
ਸਾਰੇ ਵਣਜ ਸੰਪੂਰਨ ਹੋਵਣ, ਨਾ ਕੋਈ ਫੀਕੇ ਦਾਓ।

ਰਤਨ ਜਵਾਹਰ ਮੰਡੀ ਲੱਗੀ, ਇਸ ਪੀਛੇ ਤੁਰਦੇ ਜਾਈਏ;
ਜੋ ਦਖਾਵੇ, ਸੱਤ ਕਰ ਜਾਣੋ, ਵਸਤ ਅਲੌਕਿਕ ਪਾਈਏ।

ਸਾਰੇ ਰਾਹ ਜੋ ਕੁਝ ਭੀ ਤੱਕੇਂ, ਇਹ ਰੰਗ ਸਮਝਾਂਦਾ ਜਾਵੇ;
ਪਿੱਛੇ ਪਿੱਛੇ ਤੁਰਦੇ ਜਾਈਏ, ਨਾ ਕੋਈ ਔਕੜ ਕਿਧਰੇ ਆਵੇ।

ਜੋ ਕੁੱਝ ਬੋਲੇ-ਧੁਰ ਦੀ ਬਾਣੀ, ਰਸ ਦੀਆਂ ਵੱਗਣ ਧਾਰਾਂ;
ਇਸੇ ਦੇ ਚਰਨਾਂ ਨੂੰ ਹੱਥ ਲਾ ਕੇ, ਪੌਣਾ ਬਣਨ ਬਹਾਰਾਂ।

ਇਸੇ ਦੇ ਦੀਦਾਰ ਦੇ ਵਿਚੋਂ, ਪ੍ਰਭ ਜੀ ਹੋਣ ਮਿਲਾਓ;
ਜੋ ਮੰਗੋ ਫਲ ਪਾਓ,
ਸਤਿਗੁਰੂ ਵਕੀਲ ਬਣਾਓ,
ਸਦਾ ਖਾਟ ਘਰ ਜਾਓ।

(108)
ਹੇ ਵਣਜਾਰੇ! ਸੁਥਰਾ ਇਹ ਵਣਜ ਕਮਾਵਹੁ;
ਸਾਸ ਸਾਸ ਉਹਦੀ ਸੰਗਿ ਡਬੋ ਕੇ, ਗੀਤੀਂ ਗਾਂਦਾ ਜਾਵਹੁ।

ਸੱਚੀ ਬਾਣੀ ਬੋਲੋ ਮੁੱਖ ਸੇ, ਸਾਚਾ ਸਦ ਕਰੋ ਬਪਾਰ;
ਸੱਚ ਦਾ ਬੇੜਾ ਤਾਰਨਹਾਰਾ, ਚੜ੍ਹੇ ਸੋ ਉਤਰੇ ਪਾਰ।

ਸੁੰਦਰਤਾ ਵਿਛ ਜਾਏ ਧਰ ਤੇ, ਹਰ ਜੀਵ ਅਨੰਦ ਵਿਭੋਰ;
ਏਸ ਗੇੜ ਚੋਂ ਗੁਜ਼ਰਨ ਲੱਗਿਆਂ, ਸਮਾ ਬਦਲ ਲਏ ਤੋਰ।

ਐਸਾ ਮੀਂਹ ਵਰਸਾਏ ਸਾਵਣ, ਬੁਝ ਕੇ ਜੀਣ ਪਿਆਸਾਂ;
ਰੁੰਡ ਮੁੰਡ ਹੋਏ ਰੁੱਖਾਂ ਉੱਤੇ, ਸਦਾ ਖੇੜਨ ਫੁੱਲ ਨਿਰਾਸਾਂ।

ਵਧੇ ਫੁੱਲੇ ਕਦੇ ਸੁੱਕ ਨਾ ਪਾਏ, ਐਸਾ ਬੀਜ ਉਗਾਵਹੁ;
ਹੋਏ ਸਫਲ ਘਰ ਜਾਵਹੁ,
ਸੁਥਰਾ ਵਣਜ ਕਮਾਵਹੁ,
ਗੀਤ ਗੁਰੂ ਦੇ ਗਾਵਹੁ।

(109)
ਹੇ ਵਣਜਾਰੇ! ਸੁਣੋ ਸਦਾ ਚਿੱਤ ਲਾਏ;
ਚੰਨ ਚੰਦਰਮਾ ਸੂਰਜ ਤਾਰੇ, ਸਾਰਾ ਵਣ ਤ੍ਰਿਣ ਗਾਏ।

ਸਾਰੀ ਧਰਤ ਸੁਨਾਟੇ ਸੁੱਤੀ, ਉਸੇ ਦੇ ਹੀ ਰੰਗ ਵਿਗੁੱਤੀ;
ਕਣ ਕਣ ਬ੍ਰਹਿਮੰਡ ਸਾਰਾ ਗਾਏ, ਹਰ ਮੌਸਮ ਹਰ ਰੁੱਤੀ।

ਵੇਦ ਗ੍ਰੰਥ ਸਭ ਤੀਰਥ ਧਾਰਾ, ਉਸ ਦੇ ਰੰਗੀਂ ਖੋਏ;
ਦਿਹੁੰ ਦਿਵਸ ਇਹ ਰਾਤਰੀ ਗਾਵੇ, ਜਾਗਤ ਗਾਵੇ ਸੋਏ।

ਅੰਮ੍ਰਿਤ ਵੇਲੇ ਉੱਠ ਕੇ ਪੰਛੀ, ਗਾਵਣ ਉਸ ਦੀ ਗਾਈ ਬਾਣੀ;
ਤਰ ਜਾਵਣ ਉਹ ਜੀਵ ਜਗਤ ਦੇ, ਜਿਨ ਇਹ ਧੁੰਨ ਪਛਾਣੀ।

ਤੁਰੀ ਜਾਏ ਇਹ ਰੀਤ ਸਮੇਂ ਦੀ, ਕੋਈ ਆਏ ਕੋਈ ਜਾਏ;
ਰਾਖਹੁ ਨਿਗਾਹ ਟਿਕਾਏ,
ਸੁਣੋ ਸਦਾ ਚਿੱਤ ਲਾਏ,
ਇਹ ਵਣਤ੍ਰਿਣ ਸਾਰਾ ਗਾਏ।

(110)
ਹੇ ਵਣਜਾਰੇ! ਭਗਤਾਂ ਦੇ ਰੰਗ ਪਹਿਚਾਨ;
ਜਿਨ ਜਨ ਪਾਇਆ ਦਰਸ ਸੁਆਮੀ, ਓਹਾ ਪੁਰਖ ਮਹਾਨ।

ਨੈਣ ਸਰਾਂ ਵਿਚ ਤਰਦਾ ਰਹਿੰਦਾ, ਪ੍ਰਭ ਜੀ ਦੀਦ ਦੀਦਾਰਾ;
ਉਸ ਦੇ ਪੰਖੀਂ ਸਾਜਨ ਵਸਦਾ, ਜੇ ਮਨ ਭਰਦਾ ਕਦੇ ਉਡਾਰਾ।

ਜੇ ਕਦੇ ਉੱਤਰ ਡੂਘਾਣੀ ਲੈ ਜਣ, ਬਿਨਾ ਸਾਸ ਦੇ ਰਾਖੇ;
ਕਿਵੇਂ ਜਗਤ ਇਹ ਰੰਗ ਤਮਾਸ਼ਾ, ਇਨ੍ਹਾਂ ਗੁਣਾਂ ਨੂੰ ਆਖੇ।

ਜਿਸ ਨੂੰ ਨੇਤਰ ਅਰਪੇ ਸਾਜਨ, ਸੋ ਬੈਠ ਦੂਰੋਂ ਤੱਕ ਲੈਂਦੇ;
ਤੱਕ ਤੱਕ ਮੁਸਕਾਈ ਜਾਵਣ, ਨਾ ਜਗਤ ਜਲੌ ਵਿੱਚ ਪੈਂਦੇ।

ਰਹਿ ਜਾਂਦੇ ਉਹ ਉਸ ਦੇ ਹੋ ਕੇ, ਜਿਨ੍ਹਾਂ ਮਾਣ ਲਿਆ ਭਗਵਾਨ;
ਉਹੀਓ ਸਿਰਫ ਮਹਾਨ,
ਭਗਤਾਂ ਦੇ ਰੰਗ ਪਹਿਚਾਨ,
ਇਹ ਸਤਿਗੁਰ ਦਾ ਵਰਦਾਨ।

(111)
ਹੇ ਵਣਜਾਰੇ! ਪ੍ਰਭ ਭਗਤਨ ਦੀ ਗਾੜ੍ਹੀ ਯਾਰੀ;
ਆਪੇ ਠਾਕਰ ਪੈਦਾ ਕਰਦਾ, ਨਾਮ ਰਸ ਨਾ ਕਰੇ ਪਿਆਰੀ।

ਮਿਹਰਬਾਨ ਘਰ ਆਣ ਸਮੋਵੇ, ਖਿਨ ਭਰ ਭੀ ਦੋ ਹੋ ਨਾ ਸੱਕਣ;
ਅੰਮ੍ਰਿਤ ਪਾਇਆ ਜੇਸ ਖਜਾਨਾ, ਪਲ ਭਰ ਭੀ ਕਦੇ ਖੋ ਨਾ ਸੱਕਣ।

ਉਸਦੀ ਸੰਗਤ ਵਿਚ ਵਿਚਰਦੇ, ਦੋਏ ਦਿਵਸ ਤੇ ਰੈਣਾ;
ਪਾ ਲਿਆ ਜਿਸ ਅਮਰ ਠਿਕਾਨਾ, ਹੋਰ ਭਲਾ ਕੀ ਲੈਣਾ।

ਸਾਰੇ ਸੁਖ ਇਸ ਮਾਹੇ ਸਮਾਏ, ਐਸਾ ਇਹ ਰਤਨਾਗਰ;
ਵੰਡਦਿਆਂ ਰਸ ਵਧਦਾ ਜਾਏ, ਭਰ ਲਓ ਜੀਵਨ ਗਾਗਰ।

ਪ੍ਰਭ ਭਗਤਨ ਕੀ ਨੀਤੀ ਏਕੋ, ਏਕੋ ਰਸਮ ਰਸਾਰੀ;
ਦਹਿ ਦਿਸ ਉਹਾ ਪਸਾਰੀ,
ਫਿਰ ਭੀ ਨਹੀਂ ਸੰਸਾਰੀ,
ਇਨ ਤੋਂ ਮੈਂ ਬਲਿਹਾਰੀ।

(112)
ਹੇ ਵਣਜਾਰੇ! ਉਸ ਤੋਂ ਸੁੰਦਰ ਨਾ ਕੋਈ ਨਾਰ;
ਜਿਸ ਦੇ ਹਿਰਦੇ ਘਰ ਆ ਵਸਿਆ, ਆਪੇ ਰਾਮ ਭਤਾਰ।

ਅਲੱਖ, ਓਸ ਨੂੰ ਲੱਖ ਨਾ ਸੱਕਾਂ, ਰੰਗ ਜਿਹੜਾ ਉਹ ਮਾਣ ਰਹੀ;
ਹਰ ਪਾਸੇ ਸਦ ਰੂਪ ਸਜਨ ਦਾ, ਅੰਤਰ ਬਹਿ ਪਹਿਚਾਣ ਰਹੀ।

ਉਸਦੇ ਰੰਗਾਂ ਵਿਚ ਰੰਗੋਈ, ਕਮਲੀ ਜਹੀ ਉਹ ਹੋਈ ਜਏ;
ਜਿਸ ਦਰ ਵੇਖੇ ਨੇਤਰ ਜੋੜਾ, ਕੋ ਬੀਜ ਬਾਂਵਰਾ ਬੋਈ ਜਏ।

ਸੰਸਾਰ ਉਹਦੇ ਜੋ ਨੇਤਰੀਂ ਵੱਸੇ, ਇਸ ਜਗ ਨਾ ਕੋਈ ਨਾਤਾ ਨਾ;
ਕੀ ਪਾਇਆ ਉਸ ਜੱਗ ਤੇ ਆ ਕੇ, ਜਿਸ ਇਹ ਰੂਪ ਸੰਵਾਤਾ ਨਾ।

ਸਦਾ ਰਾਮ ਦੇ ਰੰਗੀਂ ਰਹਿਣਾ, ਉੱਤਮ ਕਰੇ ਬਪਾਰ;
ਇਹ ਇੱਕ ਸੁੰਦਰ ਨਾਰ,
ਮਾਣੇ ਰੰਗ ਭਤਾਰ,
ਇਸ ਤੋਂ ਜਾਈਏ ਸਦ ਬਲਿਹਾਰ।

(113)
ਹੇ ਵਣਜਾਰੇ! ਰੂਪ ਪ੍ਰੀਤਮ ਏਕ;
ਜ਼ਰ ਜ਼ਰ ਦੇ ਵਿਚ ਵੱਸ ਕੇ ਸਾਜਨ, ਬਣ ਜਏ ਰੂਪ ਅਨੇਕ।

ਜਿਨ੍ਹਾਂ ਦੇ ਹੋ ਗਏ ਗੂੜ੍ਹ ਯਰਾਨੇ, ਹਰ ਥਾਂ ਉਸ ਨੂੰ ਵਿੰਹਦੇ;
ਹਰ ਸਮੇਂ ਹਰ ਓਰ ਤੇ ਹਰ ਥਾਂ, ਉਸ ਵਿਚ ਖੋਏ ਰਹਿੰਦੇ।

ਏਸ ਗੂੜ੍ਹ ਰਸੁ ਓਹਾ ਜਾਨਣ, ਜਿਸ ਉਹ ਮਾਨਣ ਲਾਏ;
ਗੰਢ ਤੋੜ ਸਭ ਕਰਨੇ ਵਾਲਾ, ਆਪੇ ਸਾਰੇ ਮੇਲ ਮਲਾਏ।

ਭਗਵਾਨ ਦੇ ਰਾਹ ਤੇ ਤੁਰਨੇ ਵਾਲੇ, ਇੱਕ ਟੱਕ ਨਿਗ੍ਹਾਂ ਟਿਕਾ ਕੇ;
ਉਹਾ ਸੁਭਾਗੇ ਦਰਸ਼ਨ ਪਾ ਗਏ, ਸਭ ਆਪਣਾ ਆਪ ਮਿਟਾ ਕੇ।

ਉਹਾ ਪੌਣ ਜਿਨ ਜਨੁ ਕਿਰਪਾਰੀ, ਨਾ ਸਕੇ ਪੁਹ ਹਰ ਏਕ;
ਜਿਨ ਬਖਸ਼ੀ ਬੁੱਧ ਬਬੇਕ,
ਰੂਪ ਜਾਣਦੇ ਏਕ,
ਆਪੇ ਬਣੇ ਅਨੇਕ।

(114)
ਹੇ ਵਣਜਾਰੇ! ਜੇਸ ਓਰ ਭੀ ਜਾਵੇਂ;
ਹੇ ਪਗਲੇ ਤੂੰ ਸਦ ਸੰਗ ਪਾਵੇਂ, ਜੇ ਹਰਿ ਹਰਿ ਨਾਮ ਧਿਆਵੇਂ।

ਪੈਰ ਪੈਰ ਤੇ ਕਾਰ ਤੇਰੀ ਵਿੱਚ, ਆਪੇ ਹੋਵ ਸਹਾਈ;
ਕੱਚ ਸੱਚ ਦੀ ਹਰ ਥਾਂ ਆਪੇ, ਕਰਦਾ ਜਏ ਛਣਾਈ।

ਜੋ ਉਹ ਬੋਲੇ ਓਹਾ ਆਖੇਂ, ਕਦੇ ਕੁਫ਼ਰ ਨਾ ਤੋਲੇਂ;
ਰਾਮ ਨਾਮ ਦੇ ਚਾਨਣ ਬਹਿ ਕੇ, ਸਾਰੇ ਤੱਤ ਫਰੋਲੇਂ।

ਅੰਮ੍ਰਿਤ ਦਾ ਰਸ ਪੀਂਦਾ ਜਾਏਂ, ਛੋੜ ਕੇ ਮਾਇਆ ਕੌੜੀ;
ਜਿਨ੍ਹਾਂ ਪਛਾਤਾ ਸਹਿਜੇ ਚੜ੍ਹ ਜਣ, ਇਸ ਜੀਵਨ ਦੀ ਪੌੜੀ।

ਸੁਖੀ ਵਸੇਂ ਤੇ ਸੁਖੀ ਵਸਾਵੇਂ, ਉੱਤਮ ਕਾਰ ਕਮਾਵੇਂ;
ਜੇ ਹਰਿ ਨਾਮ ਧਿਆਵੇਂ,
ਸਭ ਸੁੰਦਰਤਾ ਵਿਖਰਾਵੇਂ,
ਸਦਾ ਖਾਟ ਘਰ ਜਾਵੇਂ।

(115)

ਹੇ ਵਣਜਾਰੇ! ਇਹ ਦਿਵਸ ਰਾਤ ਦੋਏ ਹੋਣ ਪਿਆਰੇ;
ਜਿਨ ਸਤਿਗੁਰ ਦੀ ਸੰਗਤਿ ਆ ਕੇ, ਪ੍ਰਭ ਜੀ ਸੰਗ ਗੁਜ਼ਾਰੇ।

ਪ੍ਰਭ ਕੀ ਸੰਗਤ ਅਤੀ ਅਲੌਕਿਕ, ਮੁੱਕ ਗਈ ਸੂ ਕੂੜ ਕਹਾਣੀ;
ਮਾਰੂਥਲ ਵਿਚ ਰਤਨ ਉਗਾਏ, ਮਾਤ ਗੰਗਾ ਦਾ ਪਾਵਨ ਪਾਣੀ।

ਜਿਸ ਨੇ ਮੌਤ ਦੇ ਸਨਮੁੱਖ ਖੜ੍ਹ ਕੇ, ਅੱਖੀਆਂ ਹਰਿ ਨਾ ਲਾਈਆਂ;
ਨਰਸਿੰਘ ਹੋ ਪ੍ਰਹਿਲਾਦ ਤਰਾਇਆ, ਚੱਕੀਆਂ ਆਪ ਚਲਾਈਆਂ।

ਇਹ ਦਿਹਰੀ ਤੇ ਸੈ ਵਰ ਮਰਦੀ, ਨਹੀਂ ਮਰਦੇ ਪ੍ਰੀਤਾਂ ਵਾਲੇ;
ਜੀਣ ਮਰਨ ਦੇ ਗੇੜ ਨਹੀਂ ਚੜ੍ਹਦੇ, ਜੋ ਪ੍ਰੀਤਮ ਹੋਏ ਹਵਾਲੇ।

ਏਸ ਕਾਲ ਦੇ ਅੰਬਰੀਂ ਚਮਕਣ, ਜਿਉਂ ਗਗਨ ਵਿਚ ਤਾਰੇ;
ਦਿਵਸ ਰਾਤ ਇਹ ਪਿਆਰੇ,
ਜੋ ਪ੍ਰਭ ਜੀ ਸੰਗ ਗੁਜ਼ਾਰੇ,
ਸਦਾ ਮਾਣਦੇ ਮੌਜ ਹੁਲਾਰੇ।

(116)

ਹੇ ਵਣਜਾਰੇ! ਰਾਤ ਮੁੱਕਣ ਤੇ ਆਈ;
ਪਹੁ ਫੁਟਾਲਾ ਜਾਗੇ ਚਾਨਣ, ਦਿਹੁੰ ਨੇ ਲਈ ਅੰਗੜਾਈ।

ਸਮਾ ਸੁਹਾਣਾ, ਅੰਮ੍ਰਿਤ ਵਰਸੇ, ਜਾਗੋ ਮੀਤ ਪਿਆਰੇ;
ਮੇਟ ਲਵੋ ਅੰਧੇਰਾ ਮਨ ਤੋਂ, ਪਾਵਹੁ ਸਭੇ ਸੂਰ ਦੀਦਾਰੇ।

ਸਾਰਾ ਦਿਵਸ ਅਨੰਦ ਗੁਜ਼ਾਰੋ, ਰਾਮ ਨਾਮ ਚਿੱਤ ਲਾ ਕੇ;
ਰੱਜੇ ਰਹੁ ਸਦਾ ਆਤਮ ਰੰਗੀਂ, ਰਾਮ ਨਾਮ ਚਿੱਤ ਲਾ ਕੇ।

ਇਹ ਜਗ ਸਾਰਾ ਸਾਜਨ ਸੀਮਾ, ਸਾਚੀ ਕਰੋ ਕਮਾਈ;
ਏਸ ਚੀਤ ਸੁੱਖ ਸਹਿਜ ਉਗਾਓ, ਰਾਖਹੁ ਰਾਮ ਰਚਾਈ।

ਹੋ ਕਿਰਪਾਰੀ ਆ ਮਿਲੇ ਸਾਜਨ, ਫੇਰ ਵਿਸਰ ਨਾ ਜਾਈ;
ਰਾਤ ਮੁੱਕਣ ਤੇ ਆਈ,
ਆਵਣ ਹੋਣ ਸਹਾਈ,
ਇਹੁ ਨੈਣਾਂ ਦੀ ਰੁਸ਼ਨਾਈ।

(117)
ਹੇ ਵਣਜਾਰੇ! ਸੁਣ ਲੈ ਗੀਤ ਪਿਆਰੇ;
ਦੂਰ ਬਣਾਂ ਵਿਚ ਗਾ ਰਹੇ ਪੰਛੀ, ਹੋਵਣ ਸਜਨ ਦੀਦਾਰੇ।

ਧੁਰ ਰਗਾਂ ਨੂੰ ਰੰਗਦੀ ਜਾਵੇ, ਮਧਰ ਇ ਮਿੱਠੜੀ ਬਾਣੀ;
ਆਪ ਮੁਹਾਰੇ ਹੋਈ ਜਾਵੇ, ਇਨ ਸਾਸੀਂ ਰਾਮ ਸਮਾਣੀ।

ਇੱਕ ਸਹਿਜ ਅਵਸਥਾ ਚੌਹੀਂ ਕੂੰਟੀਂ, ਐਂਜ ਵਿਖਰਦੀ ਜਾਵੇ;
ਜਿਉਂ ਸੂਰਜ ਦੀ ਆਮਦ ਸਦਕਾ, ਸਵੇਰ ਨਿਖਰਦੀ ਜਾਵੇ।

ਘਣੇ ਰੁੱਖਾਂ ਚੌਂ ਉੱਠ ਫਿਜ਼ਾ ਇਹ, ਹੋਣ ਲੱਗੀ ਮਸਤਾਨੀ;
ਦੂਰ ਪਰੇ ਇੱਕ ਚਸ਼ਮਾ ਸਰਕੇ, ਰੁਮਕੇ ਮਧਰ ਰਵਾਨੀ।

ਵਣ ਤ੍ਰਿਣ ਮੋਹਿਆ ਹੋਂਦ ਸਜਨ ਦੀ, ਮਿਲਦੇ ਮੀਤ ਇਸ਼ਾਰੇ;
ਕਰ ਲਓ ਜੀਣ ਸੁਧਾਰੇ,
ਗਾਵਹੁ ਗੀਤ ਪਿਆਰੇ,
ਹੋਣ ਅਵੱਸ਼ ਦੀਦਾਰੇ।

(118)
ਹੇ ਵਣਜਾਰੇ! ਸੰਗ ਸਾਜਨ ਦੀ ਏਕ ਨਸ਼ਾਨੀ;
ਘਰ ਅੰਦਰ ਮੇਰੇ ਚਾਨਣ ਹੋ ਜਏ, ਮਿਹਲੇ ਜਿੰਦ ਮਸਤਾਨੀ।

ਅੰਦਰ ਜਾਵਾਂ ਬਾਹਰ ਜਾਵਾਂ, ਸੁਤਾ ਸੰਗ ਨਾ ਦੇਵੇ;
ਅਕੱਥ ਕਥੇ ਨਾ ਜਾਂਦੇ ਜਿਹੜੇ, ਜਿੰਦ ਮਾਣਦੀ ਮੇਵੇ।

ਨੈਣਾਂ ਪਾਣੀ ਤਰਦੀ ਦਿਸ ਪਏ, ਜਦੋਂ ਇੱਕ ਤਸਵੀਰ;
ਇਹੁ ਹੀ ਵੇਲਾ ਬੈਠ ਬਣਾਈਏ, ਗੀਤਾਂ ਦੀ ਤਕਦੀਰ।

ਧੜਕਣ ਦਿਲ ਦੀ ਤਾਲ ਅਸਾਡੇ, ਸੁਰ ਵਿਚ ਗੌਣ ਤਰੰਗਾਂ;
ਸ਼ਬਦਾਂ ਦੀ ਸ਼ਾਹ ਸ਼ਹਿਬਰ ਲੱਗੇ, ਸੱਭੇ ਪੂਰਨ ਹੋਣ ਉਮੰਗਾਂ।

ਲਿਖ ਲਿਖ ਕੇ ਮੈਂ ਗੰਜ ਉਸਾਰੇ, ਮੁਕਦੀ ਨਹੀਂ ਕਹਾਨੀ;
ਐਸੀ ਰੰਗ ਰਵਾਨੀ,
ਇਹ ਸਾਜਨ ਸੰਗ ਨਸ਼ਾਨੀ,
ਜਦੋਂ ਮਿਹਲੇ ਜਿੰਦ ਮਸਤਾਨੀ।

(119)

ਹੇ ਵਣਜਾਰੇ! ਆਓ ਸੁਹਲੜੇ ਗੌਂਦੇ ਜਾਈਏ;
ਦੂਖ ਦਰਦ ਸੰਤਾਪ ਸੜਾਈਏ, ਸੁੱਖ ਸਾਗਰ ਆ ਨ੍ਹਾਈਏ।

ਮਾਇਆ ਵੈਰਨ ਪੈਰ ਨਾ ਪਾਏ, ਰਾਮ ਨਾਮ ਦੀ ਸੀਮਾਂ;
ਕਾਮ ਕਰੋਧ ਜਿਹਦੀ ਕਰਨ ਚਾਕਰੀ, ਮੇਰਾ ਰਾਮ ਰਹੀਮਾ।

ਸੁੱਖ ਸਾਈਂ ਜਿਸ ਜਨ ਮਨ ਵਸਿਆ, ਉਹਾ ਪਰ ਉਪਕਾਰੀ;
ਉਸ ਦੀ ਸੰਗਤ ਸਦ ਸਰਿਸ਼ਟੀ ਤਾਰੀ, ਜੇ ਤਾਰੀ ਤਾਂ ਤਾਰੀ।

ਹੋਵਣ ਸਦਾ ਅਨੰਦ ਚਿੱਤ ਵਾਸੀ, ਸਹਿਜ ਸਾਸ ਵਸਾਵਣ ਵਾਲੇ;
ਅਡੋਲ ਅਜ਼ਾਦ ਅਭੂਖ ਵਿਚਰਦੇ, ਦੂਖ ਭੂਖ ਸਭ ਖਾਵਣ ਵਾਲੇ।

ਸਾਜਨ ਚਾਹੀਆਂ, ਗੱਢਾਂ ਪਾਈਆਂ, ਗੰਢੀਆਂ ਤੋੜ ਨਿਭਾਈਏ;
ਸਦ ਸਦ ਪਾਸ ਰਹਾਈਏ,
ਗੀਤੀਂ ਗੌਂਦੇ ਜਾਈਏ,
ਸੁੱਖ ਸਾਗਰ ਆ ਨ੍ਹਾਈਏ।

(120)

ਹੇ ਵਣਜਾਰੇ! ਤੀਰ ਸਜਨ ਵਲ ਤੁਰਿਆ ਜਾਵੀਂ;
ਪਾ ਸੱਤ ਦੀ ਗਲ ਵਿਚ ਗਾਨੀ, ਕਰਮਾਂ ਨੂੰ ਲਿਸ਼ਕਾਵੀਂ।

ਕੂੜੇ ਸੌਦੇ, ਅੱਜ ਹਕੀਕਤ, ਕਰਨ ਇ ਦੁਨੀਆਂ ਵਾਲੇ;
ਪਾਪੀ ਪਾਪ ਕਮਾਇਣ ਅਨਦਿਨ, ਮੈਂ ਮੈਂ ਨੇ ਭਰਮਾਲੇ।

ਠੱਗ ਲਿਆ ਜੇ ਮਾਇਆ ਮੁਹਣੀ, ਜਾਵਣਾ ਪੈਸੀ ਖਾਲੀ;
ਬੀਤ ਚੁੱਕੀ ਫ਼ਿਰ ਰੁੱਤ ਨਹੀਂ ਮੁੜਨੀ, ਨਾਮ ਬੋਵਣੇ ਵਾਲੀ।

ਏਸ ਵੇਰ ਜੇ ਨਾਹਿੰ ਕਮਾਇਆ, ਮੂਹ ਸੱਜਣ ਨਾ ਲਾਕੇ;
ਔਣ ਜਾਣ ਦੇ ਗੇੜੀਂ ਫਸ ਜਏਂ, ਕੂੜ ਕੁਕਰਮ ਕਮਾ ਕੇ।

ਲੰਮੜੇ ਪੰਧ ਮੁਕਾਵੇ ਆਪੇ, ਹਰਿ ਹਰਿ ਨਾਮ ਧਿਆਵੀਂ;
ਮਨ ਚਿੰਦਿਆ ਫਲ ਪਾਵੀਂ,
ਤੀਰ ਰਹਾਂ ਤੇ ਤੁਰਿਆ ਜਾਵੀਂ,
ਕਰਮਾਂ ਨੂੰ ਲਿਸ਼ਕਾਵੀਂ।

(121)
ਹੇ ਵਣਜਾਰੇ! ਮਾਣਹੁ ਸੰਤਨ ਚਾਲ ਨਿਰਾਲੀ;
ਸਦਾ ਸਦਾ ਪ੍ਰਭ ਇਨ ਸੰਗ ਵਾਸਾ, ਆਪ ਕਰੇ ਰਖਵਾਲੀ।

ਜਿਸ ਹਿਰਦੇ ਘਰ ਪਰਗਟ ਹੋ ਜਏ, ਪ੍ਰਭ ਜੀ ਦੀ ਰੁਸ਼ਨਾਈ;
ਕੂੜ ਪਾਪ ਕਦੇ ਨਿਕਟ ਨਾ ਆਵੇ, ਸਦਾ ਸੱਚ ਕਰੇ ਵਰਸਾਈ।

ਆਲਸ ਕਿਧਰੇ ਨੇੜ ਨਾ ਪੁਹੇ, ਸਾਜਨ ਈ ਰੂਪ ਚਤੰਨਾ;
ਅਮਿਓਂ ਰਸ ਪਈ ਆਤਮ ਪੀਵੇ, ਮੈਂ ਦੀ ਮਰੇ ਤੁਮੰਨਾ।

ਜਿਉਂ ਜਿਉਂ ਡੂੰਘੀਆਂ ਸਾਂਝਾਂ ਹੋਵਣ, ਤਿਓਂ ਵਧਦੀ ਰੁਸ਼ਨਾਈਂ;
ਪੁਹੇ ਨਾ ਸੱਕਣ ਨੈਣ ਜਹਾਂ ਤੱਕ, ਪੁੱਜਦੀ ਊਹਾਂ ਜੋਤ ਅੱਲਾਈ।

ਨਿਰਮਲ ਪੌਣ 'ਚ ਆਣ ਵਸੇਂਦੀ, ਗੰਧ ਖੇੜਿਆਂ ਵਾਲੀ;
ਸੰਤਨ ਕੀ ਸੰਗ ਨਿਰਾਲੀ,
ਪ੍ਰਭ ਜੀ ਦੇਣ ਦਖਾਲੀ,
ਜੀਵਨ ਚਾਲ ਸੁਖਾਲੀ।

(122)
ਹੇ ਵਣਜਾਰੇ! ਜਦ ਤੋਂ ਪ੍ਰੀਤਮ-ਪ੍ਰੀਤ ਲਗਾਈ;
ਨਹੀਂ ਨਹੀਂ, ਉਸ ਜਦ ਤੋਂ ਆਪੇ ਆਪਣੀ ਆਪ ਬਣਾਈ।

ਅੰਧੇਰ ਮੇਰੇ ਉਸ ਘਰ ਵਿੱਚ ਆ ਕੇ, ਆਪੇ ਚਾਨਣ ਕੀਤਾ;
ਸੁਖ ਸਹਿਜ ਸਭ ਅਰਪੇ ਆਪੇ, ਆ ਕੀਆ ਚਰਨ ਸਮੀਤਾ।

ਤਦੇ ਤੋਂ ਅਸੀਂ ਬੈਠ ਇਕੱਲੇ, ਗੀਤ ਇਹ ਗਾਵਣ ਲੱਗੇ,
ਨੈਣਾ ਵਿਚ ਦੀਦਾਰੇ ਪ੍ਰੀਤਮ, ਇੱਕ ਰਸ ਅੰਮ੍ਰਿਤ ਵੱਗੇ।

ਜੰਮ ਕੇ ਵਹੀਏ, ਹਿੱਲ ਨਾ ਪਾਈਏ, ਮਤੇ ਸਾਜਨ ਵਿਸਰ ਜਾਏ;
ਉਸ ਦੇ ਰੰਗ ਅਲੌਕਿਕ ਤੱਕੀਏ, ਜੋ ਉਸ ਭਾਵੇ ਆਪ ਤਕਾਏ।

ਐਨਾ ਪਰਾਣ ਸਖੇਲਾ ਮੇਰਾ, ਖਿਨ ਭਰ ਭੀ ਨਾ ਵਿਸਰਾਈ;
ਨਾ ਸੋਚੀਂ ਸਮਾ ਬਤਾਈ,
ਮਾਣ ਉਹਦੀ ਅਗਵਾਈ,
ਹੋਵੇ ਜੋ ਉਸ ਭਾਈ।

(123)
ਹੇ ਵਣਜਾਰੇ! ਜਿਸ ਸਾਜਨ ਦੇ, ਬਾਂਹ ਹੱਥ ਮੇਰੀ;
ਉਸ ਨੇ ਆਪ ਬਚਾਈ ਰੱਖਣਾ, ਸੈ ਵਾਰ ਭਾਵੇਂ ਆਵੇ ਨ੍ਹੇਰੀ।

ਚੌਹੀਂ ਕੂੰਟੀਂ ਭੂਤ ਪ੍ਰੇਤਾਂ, ਰਾਹ ਤੇ ਮੱਲੀਆਂ ਡੰਡੀਆਂ;
ਕੂੜ ਕਲੱਤਣ ਹੋਏ ਵਕਾਊ, ਦੇਖਾਂ ਮਾਇਆ ਮੰਡੀਆਂ।

ਹਰ ਪਾਸੇ ਹੀ ਖ਼ੂਨ ਪੀ ਰਹੇ, ਜਲ ਨੂੰ ਪੀਣੇ ਵਾਲੇ;
ਵਿੱਭਚਾਰ ਦੇ ਭਰੇ ਭਰੀਤੇ, ਵਗਦੇ ਨਦੀਆਂ ਨਾਲੇ।

ਪੌਣਾ ਦੇ ਵਿਚ ਜ਼ਹਿਰਾਂ ਭਰੀਆਂ, ਮੀਂਹ ਵਰਸੇ ਅੰਗਿਆਰੇ;
ਫਿਰ ਭੀ ਅਜੇ ਅਨੰਦ ਮਾਣਦੇ, ਪ੍ਰਭ ਜੀ ਭਗਤ ਪਿਆਰੇ।

ਜਿਸ ਹੱਥ ਲਾਜ ਰੱਖੇ ਭੀ ਉਹੀਓ, ਦੇਖਣ ਦਏ ਨਾ ਦੇਰੀ;
ਮਿਹਰਾਮਤ ਜਿੰਦੜੀ ਘੇਰੀ,
ਝੁਲਦੀ ਦਿਸੇ ਅਨ੍ਹੇਰੀ,
ਬਾਂਹ ਸਾਜਨ ਹੱਥ ਮੇਰੀ।

(124)
ਹੇ ਵਣਜਾਰੇ! ਹੋਈ ਜਾਣ ਦੇ ਪਾਰ ਉਤਾਰੇ;
ਧਰਮ ਧੀਰਜ ਦੋ ਨਗਰ ਅਸਾਡੇ, ਵਸੀਏ ਸੰਗ ਪਿਆਰੇ।

ਜਮਕਾਲ ਇੱਥੇ ਪੁਹ ਨਾ ਸੱਕੇ, ਹਾਰੇ ਥੱਕੇ ਸਭ ਲਾ ਫੇਰੀ;
ਹਰਿ ਹਰਿ ਹੀਰਾ ਚਿਣ ਕੇ ਨੀਹੀਂ, ਕਰਮਾਂ ਕੰਧ ਉਸੇਰੀ।

ਪਰਕਾਸ਼ਮਾਨ ਜਿਹਦੇ ਸਤਿਗੁਰ ਅੰਦਰ, ਵੇਖਣ ਅੱਖੀਆਂ ਵਾਲੇ;
ਡੰਗਰ ਢੋਰ ਸੈਆਂ ਨਿੱਤ ਤੱਕੀਏ, ਹਫਦੇ ਭੰਵਦੇ ਫਿਰਨ ਬੇਤਾਲੇ।

ਹਰ ਥਾਂ ਜਾਲ ਵਛਾਈ ਬੈਠਾ, ਇਹ ਕਾਲ ਚਤੰਨ ਸ਼ਿਕਾਰੀ;
ਰਾਮ ਨਾਮ ਨੂੰ ਪਕੜ ਨਾ ਸੱਕੀ, ਮੁਹ ਵਿੱਚ ਪਲੀ ਬਿਮਾਰੀ।

ਅੱਗ ਦੇ ਸਾਗਰ ਭੀ ਤਰ ਜਾਂਦੇ, ਜਿਨ ਨੈਣੀਂ ਵਸਣ ਕਿਨਾਰੇ;
ਸਦ ਜਾਈਏ ਵਾਰੇ ਵਾਰੇ,
ਜਿਨ ਸੰਗ ਵੱਸਣ ਪਿਆਰੇ,
ਪ੍ਰਭ ਜੀ ਹੋਣ ਦੀਦਾਰੇ।

(125)
ਹੇ ਵਣਜਾਰੇ! ਨਾ ਪਾ ਗੂੜ੍ਹੀ ਯਾਰੀ;
ਮੈਂ ਮੇਰੀ ਨਾ ਜਿੰਨਾ ਘੁਲੀਏ, ਲਗਦੀ ਓਤ ਪਿਆਰੀ।

ਜਗ ਵਿੱਚ ਰਿਸ਼ਤੇ ਗੰਢਣ ਵਾਲੇ, ਮਾਇਆ ਸੋਨ ਜੰਜੀਰਾਂ;
ਕੁੱਝ ਭੀ ਹੱਥ ਰਿਹਾ ਨਾ ਕਿਸ ਦੇ, ਤੁਰ ਗਏ ਵਾਂਗ ਫਕੀਰਾਂ।

ਏਸ ਜਗਤ ਜੇ ਭਰਮਣ ਪੈ ਗਏ, ਆਖਰ ਮਿਲਣ ਉਜਾੜਾਂ;
ਮਾਇਆ ਪਿੱਛੇ ਉਮਰ ਬਤਾਈ, ਹਫ ਗਏ ਵਾਂਗ ਅਨਾੜਾਂ।

ਇਹ ਜਗਤ ਭੀ ਖੇਡ ਤਮਾਸ਼ਾ, ਚਲਣਾਂ ਸੋਚ ਜੁਆਰੀ;
ਸਾਹ ਸਾਹ ਸਾਰੇ ਦਾਓ ਲਗਾਏ, ਅੰਤ 'ਚ ਬਾਜੀ ਹਾਰੀ।

ਮੇਰੀ ਮੇਰੀ ਭੀ ਨਹੀਂ ਤੇਰੀ, ਆਈ ਮੁੱਕਣ ਤੇ ਵਾਰੀ;
ਨਾ ਪਾ ਗੂੜ੍ਹੀ ਯਾਰੀ,
ਸੋਚ ਕੇ ਖੇਡ ਜੁਆਰੀ,
ਹਰਿ ਹਰਿ ਹੀ ਜੀਤ ਤੁਮਾਰੀ।

(126)
ਹੇ ਵਣਜਾਰੇ! ਸੱਚ ਨੂੰ ਸਦਾ ਧਿਆਵੀਂ;
ਸੱਚ ਦੇ ਵਿੱਚ ਸਮੋ ਕੇ ਕੱਚਾ, ਆਖਰ ਸੰਤ ਕਹਾਵੀਂ।

ਜੰਮ ਮਰਨ ਦੇ ਗੇੜੇ ਚੜ੍ਹਿਆ, ਕੂੜਾ ਸਭ ਸੰਸਾਰਾ ਇਹ;
ਘਰ ਅੰਦਰ ਨਾ ਜੋਤ ਜਗਾਈ, ਸਾਰਾ ਅੰਧ ਗੁਬਾਰਾ ਇਹ।

ਸੋਈ ਸਚੇਰੇ ਘਟ ਘਟ ਅੰਦਰ, ਜਿਨ ਸਾਚਾ ਪ੍ਰਭੂ ਪਛਾਣ ਲਿਆ;
ਉਹ ਭੀ ਰੂਪ ਸਜਨ ਦਾ ਜਾਣੋਂ, ਜਿਨ ਗੀਤੀਂ ਸਾਜਨ ਮਾਣ ਲਿਆ।

ਦਿਵਸ ਰਾਤ ਡਬੋ ਕੇ ਸੰਗਤਿ, ਇਹ ਜੀਵਨ ਜੀਣਾ ਵੇਖ ਗਏ;
ਉਸ ਦੀ ਲੀਲਾ ਵਿੱਚ ਡਬੋ ਕੇ, ਜੋ ਆਪਨੜੇ ਲਿਖ ਲੇਖ ਗਏ।

ਹੇ ਸੌਦਾਗਰ! ਸੱਚਾ ਸੌਦਾ, ਸੱਚ 'ਚ ਕਰਦਾ ਜਾਵੀਂ;
ਏਕੋ ਏਕ ਧਿਆਵੀਂ,
ਪ੍ਰਭ ਜੀ ਸੰਗ ਸਮਾਵੀਂ,
ਇਸ ਜੀਵਨ ਰੰਗ ਚੜ੍ਹਾਵੀਂ।

(127)
ਹੇ ਵਣਜਾਰੇ ! ਸਫਲ ਜੇ ਲੋੜੇਂ ਫੇਰੀ;
ਲਾਲ  ਜੀਆਂ ਲੜ ਲੱਗੇ ਰਹਿਣਾ, ਪਾਸੈਂ ਵਸਤ ਵਡੇਰੀ।

ਉਸ ਦੇ ਰੰਗੀਂ ਰੰਗੇ ਰਹਿਣਾ, ਸਭ ਤੋਂ ਵੱਡਾ ਗਹਿਣਾ;
ਮੂਲ ਏਸਦਾ ਕੌਣ ਪਛਾਣੇ, ਹਾਰ ਥੱਕੇ ਕੱਥ ਕਹਿਣਾ।

ਏਕਮ ਦਾ ਚੰਨ ਕਲਮ ਬਣਾਵਾਂ, ਕਾਗ਼ਜ਼ ਕੋਰ ਸਵੇਰਾ;
ਸਾਰੇ ਤਾਰੇ ਜੋੜ ਜੋੜ ਕੇ, ਇਹ ਗੀਤ ਬਣ ਰਿਹਾ ਮੇਰਾ।

ਫ਼ਿਰ ਭੀ ਮੈਥੋਂ ਕਥੀ ਨਾ ਜਾਏ, ਲਾਲ ਜੀਆਂ ਦੀ ਲੀਲਾ;
ਸਾਰਾ ਬ੍ਰਹਿਮੰਡ ਜੋੜ ਮੈਂ ਥੱਕੀ, ਹਫ਼ਦਾ ਜਾਏ ਵਸੀਲਾ।

ਪਹੁੰਚ ਪਾਏਂ ਜੇ ਸਤਿਗੁਰ ਭਾਏ, ਨਾ ਮੇਰੀ ਨਾ ਤੇਰੀ;
ਸਫ਼ਲ ਹੋਏ ਤੇਰੀ ਫੇਰੀ,
ਸਤਿਗੁਰ ਸੰਗ ਸਵੇਰੀ,
ਹੋ ਜਏ ਦੂਰ ਅਨ੍ਹੇਰੀ।

(128)
ਹੇ ਵਣਜਾਰੇ ! ਆਏ ਸਾਂ ਸੱਚ ਕਮਾਵਣ ਨੂੰ;
ਜਿਸ ਨਗਰੀ ਵਿਚ ਵਾਸ ਸਜਨ ਦਾ, ਉਸ ਦਾ ਰੂਪ ਸਜਾਵਨ ਨੂੰ।

ਇੱਥੇ ਆ ਕੇ ਕੀ ਕਮਾਇਆ, ਪਹਿਲੋਂ ਸੱਚ ਵਿਸਰਾਇਆ;
ਖਾਰਾ ਜਲ ਇਹ ਕੂੜ ਦਾ ਪੀਤਾ, ਮਾਇਆ ਵਿਚ ਲਿਪਟਾਇਆ।

ਕਾਮ ਵਾਸ਼ਨਾ ਵਿਚ ਗਰਸਿਆ, ਭੰਵਰਾ ਹੋਏ ਦੀਵਾਨਾ;
ਆਖਰ ਫੁੱਲ ਹੀ ਸਾਬਤ ਹੋਇਆ, ਅੰਤਮ ਸਾਸ ਪਵਾਨਾ।

ਜੰਮਣਾ ਮਰਨਾ ਇਸ ਜਗ ਲੀਲਾ, ਕਾਲ ਬਣਾਈ ਗੇੜੀ;
ਖੇਵਟ ਬਾਝੋਂ ਪਾਰ ਨਾ ਲੱਗਣੀ, ਇਸ ਸਾਗਰ 'ਚੋਂ ਬੇੜੀ।

ਚੱਲਣਾ ਪੈ ਗਿਆ ਖਾਲੀ ਹੱਥੀਂ, ਕੀ ਰਹਿ ਗਿਆ ਸੰਗ ਲਜਾਵਣ ਨੂੰ;
ਆਏ ਸਾਂ ਸੱਚ ਕਮਾਵਣ ਨੂੰ,
ਹਰਿ ਹਰਿ ਮਸਤਕ ਲਾਵਣ ਨੂੰ,
ਇਸ ਕਾਲ ਦਾ ਰੂਪ ਸਜਾਵਣ ਨੂੰ।

(129)
ਹੇ ਵਣਜਾਰੇ! ਇਹ ਮਾਇਆ ਮੌਤ ਨਸ਼ਾਨੀ;
ਜਿਨ ਅੱਖੀਆਂ ਵਿਚ ਵਾਸ ਕਰੇਂਦੀ, ਸਦਾ ਵੇਖਦੇ ਹਾਨੀ।

ਮੈਂ ਵਿਚ ਇਸ ਨੇ ਵਾਸ ਸਜਾਇਆ, ਫ਼ਿਰਦੀ ਮਾਰੀ ਮਾਰੀ;
ਸਭ ਕੁਝ ਮੇਰਾ ਦੂਸਰ ਨਾ ਕੋਈ, ਅਸਲੀ ਵਸਤ ਵਿਸਾਰੀ।

ਮੈਂ ਮੈਂ ਕਰਦਿਆਂ ਵਧਦੇ ਜਾਣਾ, ਕਿਧਰੇ ਅੰਤ ਨਾ ਆਵੇ;
ਕੂੜ ਕੱਚ ਦੇ ਰੰਗ ਰੰਗੋਏ, ਬਸਤਰ ਆਪੇ ਗਲ ਵਿੱਚ ਪਾਵੇ।

ਖੇਡ ਖਿਡਾਵੇ ਜੱਗ ਵਿਚ ਸਾਰੇ, ਕੌੜਾ ਭੀ ਸਭ ਮੀਠਾ;
ਸਦਾ ਮਾਣ ਰਹੀ ਭੋਗ ਨਸ਼ੀਲੇ, ਜਾਣਦਿਆਂ ਕਿਨ ਡੀਠਾ।

ਅੰਤ ਜਮਾਂ ਆ ਦਸਤ ਦਖਾਈ, ਨਾ ਕੋਈ ਦਿਸੇ ਯਰਾਨੀ;
ਜਾਂਦੀ ਬਦਲ ਕਹਾਨੀ,
ਦੂਰ ਖੜੇ ਦਿਲਜਾਨੀ,
ਇਹ ਮਾਇਆ ਮੌਤ ਨਿਸ਼ਾਨੀ।

(130)
ਹੇ ਵਣਜਾਰੇ! ਉੱਤਮ ਉਹੀਓ ਗਿਆਨ;
ਮਿਹਰਾਮਤ ਦੀ ਮਿਣਤੀ ਵਿੱਚੋਂ, ਜੋ ਬਖਸ਼ੇ ਮਿਹਰਬਾਨ।

ਹੱਠ ਤੱਪ ਲੱਖ ਸੰਜਮ ਕਰੀਏ, ਜਿੰਦੜੀ ਮਾਰ ਖਪਾਈਏ;
ਬੇਦ ਕਤੇਬਾਂ ਕਿਨੀਆਂ ਪੜ੍ਹੀਏ, ਸੈ ਸੈ ਸਿੱਧੀਆਂ ਪਾਈਏ।

ਸੈ ਵਾਰੀ ਭਾਵੇਂ ਉੱਠ ਸਵੇਰੇ, ਲੱਖ ਕਰੋ ਇਸ਼ਨਾਨਾ;
ਇਹ ਤੇ ਮਨ ਨੂੰ ਸੋਧਣ ਵਾਲਾ ਚੰਗਾ ਇਕ ਬਹਾਨਾ।

ਜੰਗਲੀਂ ਭਰਮੋਂ, ਧੂਣੀਆਂ ਤਾਪੋ, ਊਪਰ ਸਾਸ ਚੜ੍ਹਾਓ;
ਲੇਪ ਪੋਚ ਕੇ ਇਸ ਦਿਹਰੀ ਨੂੰ, ਚੰਦਨ ਵਿਚ ਮੜ੍ਹਾਓ।

ਜਿਸ ਦਰੋਂ ਅੰਮ੍ਰਿਤ ਬਰਖਾ ਹੋਵੇ, ਊਚਾ ਉਹ ਅਸਥਾਨ;
ਨਾਮ ਉਹਦਾ ਭਗਵਾਨ,
ਜਾਂ ਹੋਏ ਮਿਹਰਬਾਨ,
ਗਹਿਰਾ ਝਰੇ ਗਿਆਨ।

(131)
ਹੇ ਵਣਜਾਰੇ! ਵੇਖ ਕਿਤੇ ਨਾ ਛਲਿਆ ਜਾਵੀਂ;
ਇੱਕ ਸੱਚ ਚਾਨਣ ਅੱਗੇ ਤੇਰੇ, ਤੀਰ ਨਸ਼ਾਨੇ ਚਲਿਆ ਜਾਵੀਂ।

ਰਾਹ ਵਿਚ ਮਾਇਆ ਮੰਡੀ ਲਾਈ, ਧੀਆਂ ਪੁੱਤਰ ਸੱਭ ਸਾਕ;
ਇੱਕੋ ਇਸ ਦੀ ਲੋਅ ਦੇ ਬਾਝੋਂ, ਸਾਰੇ ਬੰਧਨ ਹੋ ਜਾਣ ਨਾਪਾਕ।

ਸੁੰਦਰ ਬਸਤਰ ਸੋਨਾ ਚਾਂਦੀ, ਇਹ ਕਾਮਣ ਰੂਪ ਨਾਕਾਰ ਸੱਭੇ;
ਇਹ ਮਹਿਲਾਂ ਦੀ ਰੰਗ ਰਲੀਆਂ, ਆਖਰ ਜੀਣ ਦਾ ਭਾਰ ਸੱਭੇ।

ਪਰਚ ਰਿਹਾਂ ਇਨ੍ਹਾਂ ਰੰਗਾਂ ਦੇ ਵਿੱਚ, ਰਾਹੀ ਹੋ ਮਤਵਾਲਾ;
ਸਮਝ ਵਿਚ ਕੋਈ ਵੜਨ ਨਾ ਦੇਵੇ, ਭੇਤ ਸਮਝਣੇ ਵਾਲਾ।

ਸਭ ਜੱਗ ਮਾਇਆ ਮੱਲੀ ਬੈਠੀ, ਵੇਖ ਕਿਤੇ ਨਾ ਮੱਲਿਆ ਜਾਵੀਂ;
ਚੱਕਰ ਵਿਚ ਨਾ ਦਲਿਆ ਜਾਵੀਂ,
ਨਾ ਵਣਜਾਰੇ ਛੱਲਿਆ ਜਾਵੀਂ,
ਰੋਗਾਂ ਵਿਚ ਨਾ ਫੱਲਿਆ ਜਾਈਂ।

(132)
ਹੇ ਵਣਜਾਰੇ! ਏਕ ਨਾਮ ਬੋਵਹੁ ਬੋਵਹੁ;
ਸੁਖੀ ਵਸੇ ਇਹ ਧਰਤੀ ਕਾਇਆ, ਰਾਮੇ ਰੰਗ ਸਮੋਵਹੁ।

ਏਸ ਧਰਤ ਤੋਂ ਉਗਵੇਂ ਬੂਟੇ, ਪਲ ਕੇ ਬਣਨ ਪਿਆਰੇ;
ਚੌਂਹ ਕੂੰਟੀਂ ਉੜੇ ਮਧਰ ਸੁਗੰਧੀ, ਚੜ੍ਹਦੇ ਕਾਲ ਨਿਖਾਰੇ।

ਜਿਉਂ ਜਿਉਂ ਨਾਮ ਹਰੀ ਦਾ ਅੰਦਰ, ਰੱਤ 'ਚ ਰਮਦਾ ਜਾਏ;
ਸਾਰੀ ਨੀਝ ਹੀ ਨਿਰਮਲ ਹੋ ਜਏ, ਜਿੰਦੜੀ ਅੰਮ੍ਰਿਤ ਨਹਾਏ।

ਜਿਸ ਵੀ ਕਾਰ ਨੂੰ ਹੱਥ ਲਗਾਈਏ, ਰਾਹ ਪਵਿੱਤਰ ਹੋ ਜਏ;
ਜਿਨ ਨੈਣਾਂ ਵਿਚ ਤਰਦੇ ਤਾਰੂ, ਹਰ ਸਾਹ ਵਚਿੱਤਰ ਹੋ ਜਏ।

ਤੀਨੋਂ ਕਾਲ ਮਹਿੰ ਚਾਨਣ ਹੋਵੇ, ਰਾਮ ਰਸ ਨਾ ਆਤਮ ਧੋਵਹੁ;
ਏਕ ਨਾਮ ਬੋਵਹੁ ਬੋਵਹੁ,
ਅਨੰਦ ਮਹਾਂ ਰਸ ਖੋਵਹੁ,
ਹਰਿ ਹਰਿ ਕਰ ਹਰਿ ਹੋਵਹੁ।

ਹੇ ਵਣਜਾਰੇ! ਉੱਤਮ ਸਭ ਤੋਂ ਉਹ ਵਿੱਦਵਾਨ;
ਜਿਸ ਦਾ ਅੰਦਰ ਮੱਲੀ ਬੈਠਾ, ਏਕ ਰੂਪ ਭਗਵਾਨ।

ਉੱਤਮ ਕਾਰ ਕਰਾਵੇ ਆਪੇ, ਤੀਰ ਰਾਹਾਂ ਤੇ ਪਾਵੇ ਆਪੇ;
ਪਸ਼ੂਓਂ ਪੀਰ ਬਣਾਵੇ ਆਪੇ, ਜੀਵਨ ਰੰਗ ਸਜਾਵੇ ਆਪੇ।

ਆਪੇ ਜੋਗੀ ਆਪੇ ਬ੍ਰਹਮਾ, ਇਸ ਜੱਗੋਂ ਮੁੱਖ ਛੁਪਾ ਕੇ ਰੱਖੇ;
ਜ਼ਿਸਦੇ ਮਿਹਰੀਂ ਮਹਿਮਾ ਹੋਈ, ਸ਼ਬਦਾਂ ਵਿਚ ਸਮਾ ਕੇ ਰੱਖੇ।

ਹੇ ਗੌਣੇ ਵਾਲੇ ਕੱਲਿਆਂ ਬੇਲੀਂ, ਤੇਰਾ ਰੂਪ ਪਛਾਣੇ ਉਹ;
ਲੈ ਤੇਰੀ ਵਿੱਚ ਮਸਤੀ ਸਾਜਨ, ਰੱਖੇ ਸੰਗ ਸਮਾਣੇ ਉਹ।

ਸਤਿਗੁਰ ਮੇਲ ਮਲਾਇਆ ਜਿਸ ਨੇ, ਉਸ ਤੋਂ ਮੈਂ ਕੁਰਬਾਨ;
ਸਭ ਹੋ ਗਏ ਸਰਲ ਮਦਾਨ,
ਸਦਾ ਜੀਤ ਨਾ ਹੋਵੇ ਹਾਨ,
ਜਿਸ ਸੰਗ ਵਸੇ ਭਗਵਾਨ।

(134)
ਹੇ ਵਣਜਾਰੇ! ਨਾ ਇਹ ਇਸ਼ਨਾਨੀ ਰੰਗ ਚੜ੍ਹੇ;
ਜੇ ਨਾ ਸਤਿਗੁਰ ਸਵੇਂ ਖਲੋ ਕੇ, ਸ਼ਬਦ ਰਸਾਂ ਵਿਚ ਰੂਪ ਮੜ੍ਹੇ।

ਬਿਨ ਮਿਹਰਾਮਤ ਮਨ ਨਾ ਨਿਖਰੇ, ਕੂੜਾ ਕੂੜ ਨਖਾਰ ਸੁਹੇ;
ਹਰਿ ਹਰਿ ਦੀ ਹਰਿਆਈ ਬਾਝੋਂ, ਨਾ ਮਾਨਸ ਆਚਾਰ ਸੁਹੇ।

ਮਹਿਲਾਂ ਦੇ ਰੰਗ ਭੋਗ ਭੋਗ ਕੇ, ਆਤਮ ਕਦੇ ਨਿਹਾਲ ਨਾ ਹੁੰਦੀ;
ਰਸੀਏ ਦੇ ਰਸ ਡੁੱਬਿਆਂ ਬਾਝੋਂ, ਰੱਤ ਦੀ ਰੰਗਤ ਲਾਲ ਨਾ ਹੁੰਦੀ।

ਹੁਕਮ ਚਲਾ ਕੇ ਪਲਣੇ ਵਾਲੇ, ਔਣ ਤੇਰਾ ਪਰਵਾਨ ਨਹੀਂ;
ਅਨੰਦ ਵਸੇਂਦੇ ਦੂਰ ਉਨ੍ਹਾਂ ਤੋਂ, ਜਿਨ ਅੰਦਰ ਭਗਵਾਨ ਨਹੀਂ।

ਜਿਨ੍ਹਾਂ ਨੇ ਲਾਈਆਂ ਕਰਨ ਕਮਾਈਆਂ, ਊਚਾ ਪਾ ਅਸਥਾਨ ਖੜੇ;
ਨਾ ਕਦੇ ਨ੍ਹਾਇਆਂ ਰੰਗ ਚੜੇ,
ਕੂੜ ਅਗਨ ਮਹਿੰ ਸਾਸ ਸੜੇ,
ਨਾ ਰਾਮ ਨਾਮ ਜੇ ਸ਼ਬਦ ਮੜ੍ਹੇ।

(135)
ਹੇ ਵਣਜਾਰੇ! ਸਦਾ ਲਈ ਕਿਸ ਜੱਗ ਵਿਚ ਬਹਿਣਾ;
ਆਪੀਂ ਨਫਰਤ ਅੱਗ ਜਲਾ ਕੇ, ਸੇਕੀਂ ਸੜਦੇ ਰਹਿਣਾ।

ਚਾਰ ਦਿਨ ਲਈ ਆਏਂ ਜਗਤ ਵਿਚ, ਰਖੀਏ ਪ੍ਰੇਮ ਹੰਢਾ ਕੇ;
ਮਿਲੇ ਸਾਹਾਂ ਨੂੰ ਰੰਗਦੇ ਜਾਈਏ, ਰੰਗੇ ਨੈਣੀ ਸਜਨ ਸਜਾ ਕੇ।

ਜਿਨ੍ਹਾਂ ਨੈਣਾਂ ਵਿਚ ਵਸਦੇ ਸਾਜਨ, ਸੁੰਦਰ ਇਹ ਸੰਸਾਰ ਲਗੇ;
ਘਟ ਘਟ ਵੱਸਣ ਪ੍ਰਭੂ ਪਿਆਰੇ, ਆਪਣਾ ਸਭ ਪ੍ਰੀਵਾਰ ਲੱਗੇ।

ਜਿਸ ਨੇ ਅੰਦਰ ਆਣ ਸਜਾਇਆ, ਹੋਰ ਕਿਸੇ ਦਾ ਗੌਣਾ ਕੀ;
ਜਿਨ ਸਾਹ ਸਾਜਨ ਸੰਗ ਨਾ ਸੋਹੇ, ਉਸ ਦਾ ਇਥੇ ਔਣਾ ਕੀ।

ਉਸ ਦੇ ਮੁੱਲ ਤੁੱਲ ਨਾ ਕੋਈ, ਜਿਸ ਗਲ ਪ੍ਰੀਤਮ ਗਹਿਣਾ;
ਕੀ ਕੀਮਤ ਦਾ ਕਹਿਣਾ,
ਕੀ ਜੀਣ ਦਾ ਰਹਿਣਾ,
ਸਦਾ ਲਈ ਕਿਸ ਬਹਿਣਾ।

(136)
ਹੇ ਵਣਜਾਰੇ! ਉਹਾ ਜਗ ਵਿਚ ਹਸਦੇ ਰਹਿੰਦੇ;
ਜੋ ਰਸੀਏ ਦੇ ਰੰਗੀਂ ਰਹਿ ਕੇ, ਅੰਮ੍ਰਿਤ ਰਸ ਵਿਚ ਰਸਦੇ ਰਹਿੰਦੇ।

ਸਭ ਤੋਂ ਉੱਚੀ ਕਰੀ ਕਮਾਈ, ਬਹਿ ਗਏ ਚਰਨ ਚਿੱਤ ਨਾ ਲਾ ਕੇ;
ਅੰਮ੍ਰਿਤ ਜਲ ਦੀ ਧਾਰ ਮਾਣਦੇ, ਨਾਮ ਦੇ ਸਰਵਰ ਵਿਚ ਨਹਾ ਕੇ।

ਵਿਚਰਨ ਏਸ ਜਗਤ ਵਿਚ ਸੂਹੇਂ, ਮਾਨਣ ਸਤਿਗੁਰ ਲੀਲੇ ਨੂੰ;
ਸਦਾ ਲਈ ਸਾਜਨ ਸੰਗ ਸਹਾਈ, ਜਿਸ ਹੱਥ ਲੌਣ ਵਸੀਲੇ ਨੂੰ।

ਸਾਰੇ ਰਾਹ ਹੀ ਸੁਖਲ ਸੁਹੰਦੇ, ਜੇ ਨਾ ਗੰਢ ਸੰਸਾਰ ਪਵੇ;
ਭਵਜਲ ਸਾਗਰ ਸਫ਼ਰ ਸੁਹੇ, ਨਾ ਮਾਰਗ ਮੰਝਧਾਰ ਪਵੇ।

ਅੰਦਰ ਬਾਹਰ ਚਾਨਣ ਸਾਰੇ, ਜਿਸ ਘਰ ਸਾਜਨ ਵਸਦੇ ਰਹਿੰਦੇ;
ਦੂਰ ਦੁੱਖੜੇ ਨਸਦੇ ਰਹਿੰਦੇ,
ਰਸੀਏ ਦੇ ਰਸ ਰਸਦੇ ਰਹਿੰਦੇ,
ਸਦਾ ਜਗਤ ਵਿਚ ਹਸਦੇ ਰਹਿੰਦੇ।

(137)
ਹੇ ਵਣਜਾਰੇ! ਕੀ ਬਾਹਰ ਤੋਂ ਉਨ੍ਹਾਂ ਲੈਣਾ;
ਪ੍ਰੇਮ ਪੱਟ ਜਿਨ੍ਹਾਂ ਅੰਦਰ ਸਜਿਆ, ਸਭ ਤੋਂ ਉੱਤਮ ਗਹਿਣਾ।

ਦਿਵਸ ਰਾਤ ਦੋਏ ਕਰਨ ਚਾਕਰੀ, ਪ੍ਰੀਤਾਂ ਕਰਨੇ ਵਾਲੇ;
ਫੁੱਲਾਂ ਵਾਂਗੂੰ ਵਿਚਰਨ ਜਗ ਵਿਚ ਸਤਿਗੁਰ ਜਿੰਦ ਹਵਾਲੇ।

ਘੁੱਪ ਅਨ੍ਹੇਰੇ ਵਿਚ ਭੀ ਰਹਿੰਦੇ, ਚਮਕਣ ਵਾਂਗ ਸਤਾਰੇ;
ਸਭੇ ਰਾਹਾਂ ਨੂੰ ਰੌਸ਼ਨ ਕਰਦੇ, ਸਤਿਗੁਰ ਸ਼ਬਦ ਸਹਾਰੇ।

ਪਾ ਲੈਂਦੇ ਸਭ ਮਾਣਕ ਮੋਤੀ, ਜੋ ਪ੍ਰੇਮ ਕਰਨ ਵਣਜਾਰੇ;
ਇਸ ਧਰ ਤੇ ਜਿਨ੍ਹਾਂ ਕਰਮ ਕਮਾਏ, ਸਾਰੇ ਸੁਰਗ ਸੰਵਾਰੇ।

ਇਸੇ ਜੋਗ ਤੋਂ ਜਾ ਬਲਿਹਾਰੇ, ਅਕੱਥ ਜੇਸ ਦਾ ਕਹਿਣਾ;
ਸਭ ਤੋਂ ਉੱਤਮ ਗਹਿਣਾ,
ਸਤਿਗੁਰ ਸੰਗਤਿ ਰਹਿਣਾ,
ਰਾਮ ਦੇ ਰੰਗੀਂ ਲਹਿਣਾ।

(138)
ਹੇ ਵਣਜਾਰੇ! ਸੋਇਓਂ ਸੁਰਤ ਵਿਸਾਰੀ;
ਸਤਿਗੁਰ ਦੀ ਸਰਨਾਈ ਬਾਝੋਂ, ਲੱਥਣੀ ਨਹੀਂ ਬਿਮਾਰੀ।

ਸਤਿਗੁਰ ਸੂਰਜ ਸੱਤਿਆ ਵੰਡੇ, ਜੀਵਨ ਨੂੰ ਹਰਿਆਵੇ;
ਅਗਮ ਅਗੋਚਰ ਦੇ ਵਲ ਜਾਂਦਾ, ਮਾਰਗ ਤੀਰ ਬਣਾਵੇ।

ਸਤਿਗੁਰ ਚੰਦਨ ਤਾਰਿਆਂ ਘਿਰਿਆ, ਧਰਤੀ ਵਰਸੇ ਨੂਰ;
ਜਦੋਂ ਕਦੇ ਇਹ ਅੰਦਰ ਵੱਸ ਜਏ, ਜੀਵਨ ਰਸ ਭਰਪੂਰ।

ਸਤਿਗੁਰ ਹੀ ਦਾਤਾਰ ਸੁਆਮੀ, ਅੰਮ੍ਰਿਤ ਰਸ ਦੀ ਧਾਰਾ;
ਸਭ ਵੈਰੀ ਹੋ ਮੀਤ ਸਧਾਏ, ਰੰਗ ਰੰਗੀਲਾ ਨਾਮ ਖੁਮਾਰਾ।

ਪ੍ਰਭ ਦਰ ਜਾਂਦੇ ਖੁਲ੍ਹਣ ਬੂਹੇ, ਜਾਗੇ ਨੀਝ ਪਿਆਰੀ;
ਦਰਸ ਦਏ ਗਿਰਧਾਰੀ,
ਨਾ ਸੋ ਸੁਰਤ ਵਿਸਾਰੀ,
ਇਹੁ ਮਿਲਣ ਦੀ ਵਾਰੀ।

(139)
ਹੇ ਵਣਜਾਰੇ! ਸਭ ਸਖਲੇ ਸਤਿਗੁਰ ਪਾ ਕੇ;
ਚਿੱਤ ਗੁਰ ਸ਼ਬਦ ਲਗਾ ਕੇ, ਹਰਿ ਹਰਿ ਨਾਮ ਧਿਆ ਕੇ।

ਹੁਣ ਮੇਰੀ ਜਿਹਬਾ ਕੂੜ ਨਾ ਆਖੇ, ਸਰਵਣ ਸੁਣਨ ਨਾ ਖਾਰਾ;
ਮਨ ਮੇਰੇ ਚੋਂ ਫੁੱਟ ਵਹਿ ਰਿਹਾ, ਇੱਕ ਅੰਮ੍ਰਿਤ ਧਾਰ ਫੁਹਾਰਾ।

ਅੱਖੀਆਂ ਵਿਚ ਦੀਦਾਰ ਸਜਨ ਦਾ, ਸਭ ਥਾਂ ਛਾਈ ਜਾਵੇ;
ਹਰ ਮੇਰੇ ਕਾਰਜ ਹੱਥ ਜੋ ਲੱਗੇ, ਆਪੇ ਬਰਕਤ ਪਾਈ ਜਾਵੇ।

ਮਨ ਮੇਰੇ ਚੋਂ ਉਗਮਣ ਮੋਤੀ, ਲਗਦੇ ਬੜੇ ਪਿਆਰੇ;
ਚੁਣ ਚੁਣ ਕੇ ਮੈਂ ਲੜੀ ਪਰੋਵਾਂ, ਸਾਜਨ ਕਰਾਂ ਸ਼ਿੰਗਾਰੇ।

ਧੰਨ ਭਾਗ ਮੈਂ ਜਾਣਾ ਲੋਕੋ, ਸਾਜਨ ਗੀਤ ਸੁਣਾ ਕੇ;
ਅਸੀਂ ਬੈਠੇ ਅੰਮ੍ਰਿਤ ਨਹਾ ਕੇ,
ਪ੍ਰਭ ਜੀ ਸੰਗ ਸਮਾ ਕੇ,
ਹਰਿ ਹਰਿ ਨਾਮ ਧਿਆ ਕੇ।

(140)
ਹੇ ਵਣਜਾਰੇ! ਨਾ ਗੱਲੀਂ ਜੋਗ ਕਮਾਈ;
ਜਗਤ ਸਾਰੇ ਤੋਂ ਚਾਨਣ ਲੈ ਕੇ, ਅੰਦਰ ਕਰ ਰੁਸ਼ਨਾਈ।

ਬਾਹਰੋਂ ਮੋੜ ਕੇ ਸੁਰਤ ਮੁਹਾਰਾਂ, ਅੰਦਰ ਵਾਸ ਸਜਾਓ,
ਇਸ ਨਟਖਟੀਏ ਚੰਚਲ ਮਨ ਨੂੰ, ਆਪਣਾ ਦਾਸ ਬਣਾਓ।

ਇਸ ਮੰਦਰ ਵਿਚ ਵਹਿ ਕੇ ਅਨਦਿਨ, ਚੱਖੀਏ ਅੰਮ੍ਰਿਤ ਬਾਣੀ;
ਇਸੇ ਰੰਗ ਚੋਂ ਪ੍ਰਭ ਦਰਸ਼ਨ ਲਈ, ਤੁਰ ਪਏ ਅਮਰ ਕਹਾਣੀ।

ਸੁੱਚੀ ਸੁਰਤੋਂ ਕਰੀਆਂ ਏਥੇ, ਸਦ ਹੀ ਪੁੱਗਣ, ਸਭ ਅਰਦਾਸਾਂ;
ਅਮਰ ਅਵਸਥਾ ਹੋਏ ਪਰਾਪਤ, ਸਾਰੀਆਂ ਬੁੱਝਣ ਪਿਆਸਾਂ।

ਧਰਮ ਲਈ ਦਿਹ ਲਾਟਾਂ ਦੇ ਵਿਚ, ਬੈਠੇ ਨਿਗ੍ਹਾ ਟਿਕਾਈ;
ਪਰਮ ਗਤ ਜਾਏ ਪਾਈ,
ਕਰ ਗਏ ਊਚ ਕਮਾਈ,
ਰਾਮ ਰੰਗੀਂ ਲਿਵ ਲਾਈ।

(141)
ਹੇ ਵਣਜਾਰੇ! ਕਰਮ ਕੀਏ ਸੰਗ ਜਾਵਣਗੇ;
ਸੁੰਦਰ ਨਾਰੀ, ਭੈਣਾ ਭਾਈ, ਨਾ ਕੋਈ ਸੰਗ ਨਿਭਾਵਣਗੇ।

ਦੋ ਦਿਨ ਖੇਡਣ ਲਈ ਜਗ ਆਏ, ਨਾ ਕੋਈ ਮੇਰਾ ਤੇਰਾ;
ਉਹਾ ਸਮਾ ਹੀ ਸਾਥੀ ਸਮਝੋ, ਜਿਸ ਵਿਚ ਸਜਨ ਵਸੇਰਾ।

ਮਾਇਆ ਦੇ ਵੱਸ ਵੱਸੇ ਨਗਰੀ, ਤਨ ਮਨ ਤਣਦਾ ਤਾਣੀਂ;
ਚੜ੍ਹੇ ਵੇਗ ਦੇ ਸਨਮੁੱਖ ਤਰਨਾ, ਕਿਸੇ ਕੁ ਰਮਜ਼ ਪਛਾਣੀ।

ਛੱਡ ਗਏ ਉਹ ਰੱਤੀਆਂ ਪੈੜਾਂ, ਕੀ ਜੀਅ ਗਏ ਵਾਂਗ ਫ਼ਕੀਰਾਂ;
ਉਨ੍ਹਾਂ ਰਾਹਾਂ ਤੇ ਭੀੜਾਂ ਲੱਗੀਆਂ, ਜੋ ਵਾਹ ਗਏ ਪੀਰ ਲਕੀਰਾਂ।

ਕੀ ਹੋਇਆ ਜੇ ਫ਼ਲ ਨਹੀਂ ਕਰਮੀ, ਯਾਦ ਸਮੇਂ ਨੂੰ ਆਵਣਗੇ;
ਸਦ ਜੀਵਨ ਪਦਵੀ ਪਾਵਣਗੇ,
ਸੱਚੇ ਦੀ ਕਾਰ ਕਮਾਵਣਗੇ,
ਕਰਮ ਕੀਏ ਸੰਗ ਜਾਵਣਗੇ।

(142)
ਹੇ ਵਣਜਾਰੇ! ਚਾਨਣ ਦੀ ਕਦੇ ਵਾਟ ਨਾ ਮੁੱਕੀ;
ਜਿਸ ਜਨ ਅੰਦਰ ਵਾਸ ਸਜਨ ਦਾ, ਸਦ ਜੀਵਨ ਦੀ ਸਾਸ ਨਾ ਸੁੱਕੀ।

ਹਰਿ ਹਰਿ ਦੇ ਨਾ ਲਾਈਆਂ ਜਿਸ ਨੇ, ਸੋਆ ਪ੍ਰਭੁ ਪਿਆਰੇ;
ਸਹਿਜ ਅਵਸਥਾ ਸੁਹਣ ਜਗ ਵਿਚ, ਨੈਣੀ ਸਜਨ ਦੀਦਾਰੇ।

ਹਰਿ ਹਰਿ ਖਾਵਣ ਹਰਿ ਹਰਿ ਪੀਵਣ, ਹਰਿ ਜੀ ਆਪ ਸੁਗੰਧੀ;
ਹਰ ਵਸਤੂ ਵਿੱਚ ਵਾਸਾ ਹਰਿ ਹਰਿ, ਕਵਣ ਚੰਗੀ, ਤੇ ਕੌ ਮੰਦੀ।

ਜਿਹਬਾ ਨੂੰ ਜੇ ਬੋਲਣ ਪੈ ਜਏ, ਹਰਿ ਹਰਿ ਬੋਲੇ ਬਾਣੀ;
ਸਤਿਗੁਰ ਐਸੀ ਰੰਗ ਰੰਗੋਈ, ਹਰਿ ਹਰਿ ਸੰਗ ਸਮਾਣੀ।

ਹਰਿ ਹਰਿ ਦੀ ਹਰਿਆਈ ਅਗੇ, ਕੋਈ ਗੁੱਝ ਨਾ ਲੁੱਕੀ;
ਹਰਿ ਹਰਿ ਰੌ ਨਾ ਰੁੱਕੀ,
ਲੋਅ ਦੀ ਵਾਟ ਨਾ ਮੁੱਕੀ,
ਹਰਿ ਨਾ ਜਿਹਬਾ ਸੁੱਕੀ।

(143)
ਹੇ ਵਣਜਾਰੇ! ਆ ਦਿਹਰੀ ਵਿਚ ਬੀਜ ਉਗਾਈਏ;
ਏਸ ਬੀਜ ਨੇ ਫੱਲ ਫੁੱਲ ਜਾਣਾ, ਛਾਵੇਂ ਬਹਿ ਕੇ ਉਮਰ ਲੰਘਾਈਏ।

ਇਸ ਬੂਟੇ ਨੂੰ ਮਿੱਠੜੇ ਮੇਵੇ, ਪ੍ਰਭ ਜੀ ਸੰਗ ਲੱਗਣ ਪ੍ਰੀਤਾਂ ਦੇ;
ਰਸਨਾ ਨਾਲ ਛੁਹਾਈਏ ਜਿਸ ਨੂੰ, ਸੁਪਨੇ ਆਵਣ ਮੀਤਾਂ ਦੇ।

ਸ਼ਬਦ ਫੁੱਲਾਂ ਤੋਂ ਲੈ ਖ਼ੁਸ਼ਬੋਈ, ਬਣ ਜਏ ਧਾਰ ਬਹਾਰਾਂ ਦੀ;
ਇਸੇ ਤਾਲ ਵਿਚ ਆਪਾ ਖੋ ਜਏ, ਯਾਦ ਬਚੇਂਦੀ ਯਾਰਾ ਦੀ।

ਏਸ ਫਿਜ਼ਾ ਵਿਚ ਰੰਗ ਕੇ ਜਿਹੜੇ, ਕਾਲ ਦਾ ਮੁੱਖ ਨਿਖਾਰ ਗਏ;
ਉਹਾ ਹੀ ਸੱਚੇ ਭਗਤ ਸਦਾਵਣ, ਜੋ ਸੁੱਚਾ ਇ ਕਰ ਸੰਸਾਰ ਗਏ।

ਸਤਿਗੁਰ ਦੀਨੀ ਟੇਕ ਸਚਾਈ, ਉਸ ਨੂੰ ਭੀਤ ਸਜਾਈਏ;
ਹਰਿ ਹਰਿ ਬੀਜ ਉਗਾਈਏ,
ਨੈਣ-ਜੋਤ ਜਲ ਪਾਈਏ,
ਏਕ ਅਕਾਲ ਧਿਆਈਏ।

(144)
ਹੇ ਵਣਜਾਰੇ! ਜਿਸ ਨੇ ਅੱਖੀਆਂ ਸੱਚ ਡੁਬਾਈਆਂ;
ਭੁੱਲ ਗਈਆਂ ਸਭ ਦਿਹ ਦੀਆਂ ਗੱਲਾਂ, 'ਮੈਂ' ਦੀਆਂ ਸਭ ਚਤਰਾਈਆਂ।

ਏਕ ਨਸ਼ਾਨਾ ਸਾਜਨ ਜਿਸਦਾ, ਮਸਤਕ ਚਮਕੇ ਨੂਰੀ ਤਾਰਾ;
ਮੂਹ ਮਾਇਆ ਦਾ ਤਾਣ ਨਾ ਚੱਲੇ, ਜਿਨ ਸੰਗ ਮੀਤ ਪਸਾਰਾ।

ਧੂੜ ਸਮੇਂ ਦੀ ਵਿਚ ਨਹੀਂ ਗੁੰਮਦੇ, ਉਸ ਦੇ ਤੀਰ ਨਸ਼ਾਨੇ;
ਜੀਣ ਮਰਨ ਹੋਏ ਏਕ ਸਮਾਨਾ, ਜਾਂ ਅੰਮ੍ਰਿਤ ਕਰੇ ਪਿਆਨੇ।

ਸੱਚ ਜੇ ਮੰਗੇ ਸੀਸ ਤਲੀ ਧਰ, ਸਨਮੁੱਖ ਆਣ ਖਲੋ ਗਏ;
ਜਿਸ ਨੇ ਭੇਜੇ ਉਸ ਸੰਗ ਜੀਏ, ਅੰਤਮ ਉਸ ਦੇ ਹੋ ਗਏ।

ਉਂਗਲਾਂ, ਜਿਸ ਦੀ ਨੀਝ ਸਜਨ ਵਲ, ਪੋਰੀਆਂ ਵਾਂਘ ਕਟਾਈਆਂ;
ਅੱਖੀਆਂ ਸੱਚ ਡੁਬਾਈਆਂ,
ਭੁੱਲੀਆਂ 'ਮੈਂ ਚਤਰਾਈਆਂ'
ਹਰਿ ਹੋਈਆਂ ਹਰਿਆਈਆਂ।

(145)
ਹੇ ਵਣਜਾਰੇ! ਇਹ ਜੀਵਨ ਮੂਲ ਚਕਾਵਹੁ;
ਹਰਿ ਹਰਿ ਦੀ ਗਲ ਮਾਲਾ ਪਾ ਕੇ, ਆਪਣਾ ਕੰਠ ਸਜਾਵਹੁ।

ਰਾਮ ਨਾਮ ਦੀ ਸੰਗਤ ਬਾਝੋਂ, ਨਿਸਦਿਨ ਜਾਣ ਅਧੂਰੇ;
ਰਹੀ ਸਖਣੀ ਆਈਯੂ ਸਾਰੀ, ਕਰਮਾਂ ਨੂੰ ਪਈ ਝੂਰੇ।

ਕਰਮ ਕਾਰ ਇਹ ਕਠਨ ਕਮਾਈ, ਆਪ ਬਣਾਣੇ ਪੈਂਦੇ;
ਹਰ ਸਾਸ ਸਾਸ ਵਿਚ ਰਾਮ ਰਮੋ ਕੇ, ਲੇਖੇ ਲਾਣੇ ਪੈਂਦੇ।

ਪਰਮ ਗੱਤ ਨੂੰ ਹੋਣ ਪਰਾਪਤ, ਉੱਤਮ ਕਰਨ ਬਪਾਰ;
ਤਿਨ ਹੀ ਸੰਤਨ ਕੀ ਰੁਸ਼ਨਾਈ, ਚਲਦਾ ਇਹ ਸੰਸਾਰ।

ਵਾਹੁ ਵਾਹੁ ਦੀ ਵੱਗੇ ਧਾਰਾ, ਆਪਾ ਸੰਗ ਸਮਾਵਹੁ;
ਜਿਹਬਾ ਨਾਮ ਜਪਾਵਹੁ,
ਭਵਜਲ ਪਾਰ ਲੰਘਾਵਹੁ,
ਜਗਤ ਜੀਤ ਘਰ ਜਾਵਹੁ।

(146)
ਹੇ ਵਣਜਾਰੇ! ਮਮਤਾ ਤੋਂ ਅਸਾਂ ਕੁੱਝ ਨਹੀਂ ਪਾਣਾ;
ਤਿੱਪ ਤਿੱਪ ਕਰ ਕੇ ਇਸ ਜੀਵਨ ਦਾ, ਸਭਸ ਰਸ ਸੁੱਕ ਜਾਣਾ।

ਦੋਵੇਂ ਬਾਲ ਜਵਾਨੀ ਤੋਰੇ, ਮਾਇਆ ਦੇ ਗਲ ਲਾ ਕੇ;
ਭੋਗ ਬਲਾਸੇ ਪੀ ਗਏ ਤੈਨੂੰ, ਕੀ ਲੈਣਾ ਖਾਲੀ ਜਾ ਕੇ।

ਰੰਗ ਰਲੀਆਂ ਦੇ ਰੰਗੀਂ ਰਚ ਕੇ, ਕੀ ਤੂੰ ਖੱਟ ਕਮਾਇਆ;
ਪਰਮ ਨਧਾਨਾ ਅੰਦਰ ਸੋਇਆ, ਨਾ ਤੂੰ ਭੂਲ ਜਗਾਇਆ।

ਕਦੋਂ ਪਤਾ ਨਹੀਂ ਪਰਤ ਏਸ ਨੇ, ਮੁੜ ਮਾਨਸ ਵਿਚ ਔਣਾ;
ਤੇਰਾ ਤੂੰ ਦਰਸਾਵਣ ਦੇ ਲਈ, ਕਿਸ ਨੇ ਆ ਕੇ ਆਹਰੇ ਲੌਣਾ।

ਅੱਜ ਤੋਂ ਬਚਦੇ ਸਾਸਾਂ ਦੇ ਲਈ, ਲੱਭ ਲੈ ਊਚ ਠਿਕਾਣਾ;
ਰਾਮ ਰਤਨ ਮਨ ਭਾਣਾ,
ਕਰ ਲੈ ਸੰਗ ਸਮਾਣਾ,
ਮੁੱਕ ਜਏ ਆਣਾ ਜਾਣਾ।

(147)

ਹੇ ਵਣਜਾਰੇ! ਏਸ ਜਗਤ ਦੀ ਫੇਰੀ;
ਮਾਇਆ ਦੇ ਜੋ ਮੂਹ ਵਿੱਚ ਫਸ ਗਏ, ਪੈ ਗਏ ਘੁੰਮਣ ਘੇਰੀ।

ਜਿਸ ਮਨ ਨੂੰ ਇਸ ਮੁਹਣੀ ਮੁਹਿਆ, ਉਹ ਇਸੇ ਦਾ ਹੋਇਆ;
ਜਨਮ ਮਰਨ ਦੇ ਚੱਕਰੀਂ ਚੜ੍ਹਿਆ, ਜਾਣ ਜੀਂਦੇ ਜੀਅ ਮੋਇਆ।

ਜਿੱਚਰ ਇਹ ਮਨ ਤਨ ਵਿਚ ਰਹਿੰਦਾ, ਮਾਇਆ ਡਸਦੀ ਜਾਵੇ;
ਕਾਮ, ਕਪਟ, ਤੇ ਕੂੜ ਕੁਲਹਿਣੇ, ਸੱਭ ਤੇ ਸਾਰੇ ਨਾਚ ਨਾਚਵੇ।

ਜਿਨ ਮਨ ਸਬਦੀ ਲਾਟ ਜਲਾਇਆ, ਮਾਇਆ ਬਣ ਜਏ ਦਾਸੀ;
ਜੇ ਮਨ ਫਿਰ ਭੀ ਸੰਗ ਨਾ ਦੇਵੇ, ਇਹ ਮਰ ਜਏ ਭੂਖ ਪਿਆਸੀ।

ਉਸ ਜੀਵਨ ਨੂੰ ਮੁਕਤਾ ਜਾਣੋਂ, ਜਿਸ ਨੇੜ ਨਹੀਂ ਨੀਚ ਉਚੇਰੀ;
ਸ਼ਫਲ ਜਾਣ ਉਹ ਫੇਰੀ,
ਨਾ ਕੋ ਦੀਸੇ ਤੇਰੀ ਮੇਰੀ,
ਪ੍ਰਭ ਦੀ ਸਭਸ ਸਭੇਰੀ।

(148)

ਹੇ ਵਣਜਾਰੇ! ਜੋ ਕੁੱਝ ਜਗਤਿ ਕਮੌਣਾ;
ਸੱਚੇ ਸਤਿਗੁਰਿ ਸੰਗਤਿ ਆ ਜਾ, ਕਰ ਲੈ ਸ਼ਬਦ ਸਮੌਣਾ।

ਰੱਜਿਆ ਭਰਨਾ ਖਪ ਖਪ ਕਰਨਾ, ਇਹ ਮਾਇਆ ਦੇ ਘੇਰੇ;
ਮਹਿਲਾਂ ਵਿਚ ਨਹੀਂ ਛੱਪਰਾਂ ਦੇ ਵਿੱਚ, ਕਰਦਾ ਸਜਨ ਬਸੇਰੇ।

ਮੇਰੀ ਮੇਰੀ ਕਰਦਿਆਂ ਮਮਤਾ, ਹੋਰ ਲਿਪਟਦੀ ਜਾਵੇ;
ਗੁਰ ਪ੍ਰਸਾਦ ਹੀ ਹੋ ਕਿਰਪਾਰੀ, ਇਸ ਤੋਂ ਆਪ ਬਚਾਵੇ।

ਪੂਰਬ ਜਨਮ ਦੀ ਕਰੀ ਕਮਾਈ, ਨਾ ਕਦੇ ਜਾਏ ਅਜਾਈਂ;
ਏਸ ਜਨਮ ਦੇ ਸੁਕ੍ਰਿਤ ਰੰਗੀ, ਆਪੇ ਅਗਲਾ ਜਨਮ ਸਜਾਈਂ।

ਕੀ ਪਤਾ ਪਵੇ ਏਸ ਜਗਤ ਵਿਚ, ਕਿਨ ਵੇਸਾਂ ਵਿਚ ਔਣਾ;
ਰਾਹ ਤੇ ਸਾਫ ਬਣੌਣਾ,
ਜੋ ਕੁੱਝ ਜਗਤਿ ਕਮੌਣਾ,
ਹਰਿ ਹਰਿ ਚੀਤ ਬਸੌਣਾ।

(149)
ਹੇ ਵਣਜਾਰੇ! ਮਨ ਦਾ ਬਣੇ ਖਲੌਣਾ;
ਏਸ ਜੀਵਨ ਦਾ ਇਸ ਜਗ ਅੰਦਰ, ਨਾ ਸੋ ਹੋਇਆ ਔਣਾ।

ਇੰਦਰੀਆਂ ਦੇ ਵੱਸ ਵਿਚ ਕਰ ਕੇ, ਮਾਇਆ ਨੇ ਉਲਝਾਇਆ;
ਪੈ ਗਿਆ ਮੂਰਖ ਅਜਬ ਕੁਚਾਲੇ, ਨਾ ਸਮਝੇ ਇਹ ਸਮਝਾਇਆ।

ਤ੍ਰਿਸ਼ਨਾ ਦੀ ਅਗਨੀ ਵਿਚ ਸੜ ਕੇ, ਝੁਲਸ ਲਈਆਂ ਤਕਦੀਰਾਂ;
ਸਾਰੀਆਂ ਅੱਖੋਂ ਉਹਲੇ ਹੋਈਆਂ, ਪ੍ਰਭ ਸੰਗ ਸਜੀਆਂ ਤਸਵੀਰਾਂ।

ਰਾਹ ਰਸਾਤਲ ਖਿੱਚੀ ਫਿਰਦੀ, ਮਮਤਾ ਇਹ ਘੱਤ ਨਕੇਲਾਂ;
ਹਰਿ ਹਰਿ ਦੀ ਹਰਿਆਈ ਬਾਝੋਂ, ਸੁੱਕੀਆਂ ਹਰੀਆਂ ਵੇਲਾਂ।

ਜੀਵਨ-ਜੁਗਤ ਮਨੋਰਥ ਖੋਇਆ, ਨਾ ਕੁੱਝ ਕੱਢਿਆ ਪੌਣਾ;
ਮਨ ਦਾ ਬਣੇ ਖਡੌਣਾ,
ਇਹ ਡਾਢਾ ਰੂਪ ਡਰੌਣਾ,
ਬੇਅਰਥ ਰਹਿ ਗਿਆ ਔਣਾ।

(150)
ਹੇ ਵਣਜਾਰੇ! ਖੇਡ ਅਨੋਖੀ ਚਲਦੀ ਜਾਏ;
ਯਾਦ ਸਜਨ ਦੀ ਆਏ, ਕਦੇ ਮਾਇਆ ਆ ਭਰਮਾਏ।

ਚੰਬੜੀ ਰਹੁ ਪਰ ਐਂਜ ਲਗੇਂਦਾ, ਜਾਪੇਂ ਤੂੰ ਬੜੀ ਅੰਞਾਣੀ;
ਕਦੇ ਕਦੇ ਤੇਰੇ ਚੰਚਲ ਮਨ ਤੇ, ਫਿਰ ਜਏ ਮਾਇਆ ਪਾਣੀ।

ਡੋਡੀ ਨੂੰ ਜੇ ਕਿਰਨ ਛੁਹ ਜਵੇ, ਇੱਕ ਪਲ ਵਿਚ ਮੁਰਝਾਏ;
ਖਿੜੇ ਫੁੱਲ ਨੂੰ ਸੂਰਜ ਛੂਹ ਜਏ, ਉਹ ਹੋਰ ਖਿੜੇ ਮੁਸਕਾਏ।

ਪਲ ਪਲ ਪੌੜੀਆਂ ਚੜ੍ਹਦੇ ਜਾਣਾ, ਚੀਤ ਸਜਨ ਦੇ ਨਾਲੇ;
ਆਖਰ ਪੁੱਜੀਏ ਅੰਮ੍ਰਿਤ ਸਰ ਤੇ, ਸਹਿਜ ਦੇ ਜੀਣ ਹਵਾਲੇ।

ਜਿਸ ਦੇ ਦਰ ਤੇ ਨਿਗਾਹ ਟਿਕਾਈ, ਉਹਾ ਹੋਤ ਸਹਾਏ;
ਖੇਡ ਅਨੋਖੀ ਚਲਦੀ ਜਾਏ,
ਜੀਤੇ ਕਦੇ ਹਰਾਏ,
ਅੰਤ ਹਰੀ ਹਰਿਆਏ।

(151)
ਵੇ ਵਣਜਾਰੇ! ਆਓ ਗਾਈਏ ਗੀਤ ਪਿਆਰੇ;
ਮਨ ਘਰ ਅੰਦਰ ਵਾਸ ਸਜਨ ਦਾ, ਅਨਦਿਨ ਹੋਣ ਦੀਦਾਰੇ।

ਨੇੜੇ ਰੁੱਖ ਤੇ ਗਾਵਣ ਪੰਛੀ, ਬੋਲਣ ਅੰਮ੍ਰਿਤ ਬਾਣੀ;
ਸਰਵਣ ਮੇਰੇ ਸੁਰਾਂ 'ਚ ਖੋ ਕੇ, ਅਜ਼ਲੀ ਧੁੰਨ ਪਛਾਣੀ।

ਦੇਹ ਮੇਰੀ ਨੂੰ ਘੇਰੀ ਬੈਠਾ, ਸਾਜਨ ਦੀ ਯਾਦ, ਵਰੋਲਾ;
ਇਨ੍ਹਾਂ ਰਗਾਂ ਵਿਚ ਰਚਦਾ ਜਾਵੇ, ਨਸ਼ਾ ਨੂਰ ਅਣਤੋਲਾ।

ਮਸਤਕ ਉੱਤੇ ਮੇਰੇ ਵਾਹ ਰਿਹਾ, ਪ੍ਰੀਤਮ ਅਜਬ ਲਕੀਰਾਂ;
ਆਪੇ ਦਫਤਰ ਚਾੜ੍ਹੀ ਜਾਵੇ, ਸੈ ਨਵ ਜੰਮੀਆਂ ਤਕਦੀਰਾਂ।

ਔਂਦੇ ਜਾਂਦੇ ਸਾਸ ਅਸਾਡੇ, ਮਾਨਣ ਹਰੀ ਹੁਲਾਰੇ;
ਗਾਈਏ ਗੀਤ ਪਿਆਰੇ,
ਕਰੀਏ ਨੀਤ ਦੀਦਾਰੇ,
ਹੋਵਣ ਪਾਰ ਉਤਾਰੇ।

(152)
ਹੇ ਵਣਜਾਰੇ! ਆਓ ਖੇਡੀਏ ਹੋਲੀ;
ਰਾਮ ਰੰਗੀਲਾ ਸਾਜਨ ਮੇਰਾ, ਭਰ ਲਓ ਰੰਗੀਂ ਝੋਲੀ।

ਭਰ ਭਰ ਲੱਪਾਂ ਵੰਡੋ ਖੁਸ਼ੀਆਂ, ਆ ਮਹਿਲੀਂ ਮੀਤ ਸਧਾਏ;
ਉਨ੍ਹਾਂ ਰਾਹਾਂ ਤੇ ਛਿੜਕੋ ਚੰਦਨ, ਜੋ ਲੈ ਸਾਜਨ ਘਰ ਆਏ।

ਅੰਬਰ ਵਿਚੋਂ ਤੋੜ ਕੇ ਤਾਰੇ, ਵਿਹੜੇ ਵਿੱਚ ਵਿਛਾਓ;
ਚੰਦਨ ਵਰਗਾ ਪ੍ਰੀਤਮ ਸਾਡਾ, ਭੀਤਰ ਸੋਚ ਸਜਾਓ।

ਲੰਘ ਜਾਣ ਦਿਓ ਸੁਬਾ ਸ਼ਾਮ ਦੇ, ਇਨ੍ਹਾਂ ਰੰਗਾਂ ਵਿਚ ਵੇਲੇ;
ਰਾਮ ਰੰਗੀਲਾ ਮਾਨਣ ਉਹੀਓ, ਜੋ ਹਰਿ ਸੰਗ ਹੋਲੀ ਖੇਲੇ।

ਆਪੇ ਤੁਠਿਆ ਪ੍ਰੀਤਮ ਮੇਰਾ, ਪਾ ਲਈ ਖੁਸ਼ੀ ਅਤੋਲੀ;
ਆਓ ਖੇਡੀਏ ਹੋਲੀ,
ਰੰਗੀਂ ਰੁੱਤ ਰੰਗੋਲੀ,
ਹਰਿ ਹਰਿ ਭਰੀਏ ਝੋਲੀ।

(153)
ਹੇ ਵਣਜਾਰੇ! ਇਹ ਰਸ ਸਾਰੇ ਸੁੱਕ ਜਾਵਣਗੇ;
ਤਨ ਮਨ ਸੱਚੇ ਸਤਿਗੁਰ ਸੌਂਪੇ, ਸਭ ਝਗੜੇ ਹੀ ਮੁੱਕ ਜਾਵਣਗੇ।

ਇਸ ਨਗਰੀ ਵਿਚ ਵਸਣਾ ਔਖਾ, ਮਾਇਆ ਰੰਗ ਬਖੇਰੇ;
ਕਿਤਨੀ ਭਾਵੇਂ ਕਰੋ ਹੋੜ੍ਹਾਈ, ਖਿੱਚਾਂ ਪੈਂਦੀਆਂ ਚਾਰ ਚੁਫੇਰੇ।

ਇੱਕ ਵਾਰ ਹੀ ਇਸ ਵਲ ਤੱਕਿਆਂ, ਧੁਰ ਅੰਦਰ ਲੱਥ ਜਾਏ;
ਬੇਚੈਨ ਬਾਂਵਰਾ ਮਨ ਇਹ ਹੋ ਜਏ, ਵੱਡ ਵੱਡ ਕਾਇਆਂ ਖਾਏ।

ਇਸ ਦੇਹੀ ਜੋ ਫੁੱਲ ਜਾਂ ਲਗਦੇ, ਦੀਸੇ ਰੰਗ ਨਾ ਆ ਖੁਸ਼ਬੋ;
ਜਿਸ ਘਰ ਅੰਦਰ ਵਾਸ ਇਹ ਕਰ ਜਏ, ਨਾ ਕੋਈ ਅਬਰੋ।

ਸ਼ਬਦ ਸਤਿਗੁਰੂ ਸੰਗ ਸਮਾਇਆਂ, ਸਭ ਕੌੜ ਰੰਗ ਰੁਕ ਜਾਵਣਗੇ;
ਭਰਮ ਭੂਤ ਲੁੱਕ ਜਾਵਣਗੇ,
ਰਸ ਮੀਠੇ ਸੁੱਕ ਜਾਵਣਗੇ,
ਜਮ ਗੇੜੇ ਮੁੱਕ ਜਾਵਣਗੇ।

(154)
ਹੇ ਵਣਜਾਰੇ! ਇੱਕ ਨਰ ਸਭ ਮਹਿੰ ਵਾਸ ਕਰੇ;
ਜਿਨ ਜਨ ਇਹੁ ਸੱਚ ਪਛਾਤਾ, ਭਵਜਲ ਸਾਰੇ ਤਰੇ ਤਰੇ।

ਜਿਨ ਧਨ ਸੋਇਆ ਕੰਤ ਜਗਾਇਆ, ਉਸ ਦੀ ਸੇਜ ਸੁਹਾਈ;
ਸੱਭੇ ਸੁੱਖ ਸੁਹਾਗਣ, ਸਖੀ ਕਾਮਣੀ, ਜੋ ਪ੍ਰਭ-ਪੀਆ ਮਨ ਭਾਈ।

ਅੱਤ ਸੁੰਦਰ ਸਰੂਪ ਸਖੇਲੀ, ਜਿਨ ਰੱਤ ਰਚਿਆ ਰਾਮ ਭਤਾਰ;
ਦੇਵ ਲੋਕ ਸਭ ਪੂਜਣ ਉਸ ਨੂੰ, ਜਿਸ ਨੇ ਕੀਤਾ ਸੱਚ ਸ਼ਿੰਗਾਰ।

ਮਨ ਦੀ ਮਾਇਆ ਤੋਂ ਮੁਹ ਟੁੱਟੇ, ਤਾਂ ਪਿਰ ਪ੍ਰੀਤਮ ਪਾਈਏ;
ਇੱਕੋ ਸਾਜਨ ਵਿਚ ਸਮੋਈਏ, ਪੂਰਨ ਆਪਾ ਮਾਰ ਮੁਕਾਈਏ।

ਹਰਿ ਹਰਿ ਸੰਗ ਜਿਨ੍ਹਾਂ ਨੇ ਲਾਈਆਂ, ਸਾਰੇ ਕਾਰਜ ਹਰੇ ਹਰੇ;
ਖਾਲੀ ਅੰਡਣ ਭਰੇ ਭਰੇ,
ਸਾਰੇ ਭਵ ਜਲ ਤਰੇ ਤਰੇ,
ਮਿਹਰਬਾਨ ਜੇ ਮਿਹਰ ਕਰੇ।

(155)
ਹੇ ਵਣਜਾਰੇ! ਮਨ ਵਿਚ ਸਹਿਜ ਸਮਾ ਕੇ;
ਅਸੀਂ ਪੂਰ ਲਏ ਸਾਰੇ ਸੁਪਨੇ, ਸਤਿਗੁਰ ਸ਼ਬਦ ਧਿਆ ਕੇ।

ਉਮਰ ਛੁਟੇਰੀ ਪੇਕਿਆਂ ਦੇ ਘਰ, ਸੈ ਵੇਰੀ ਮਨ ਤਰਿਆ;
ਜੋ ਚੰਚਲ ਇਹ ਲੋਚੇ ਕਰਨਾ, ਰੱਜ ਰੱਜ ਅਸੀਂ ਕਰਿਆ।

ਮਾਇਆ ਦੀ ਅਸੀਂ ਕਰੀ ਚਾਕਰੀ, ਜੀਤ ਲੱਗਣ ਸਭ ਹਾਰਾਂ;
ਕਰੂਪ ਸਰੂਪ ਕਾਮ ਲੜ ਲਗ ਕੇ, ਗਾਈਆਂ ਗਰਬ 'ਚ ਵਾਰਾਂ।

ਸਰਬ ਖਜਾਨਾ ਖਾਲੀ ਹੋਇਆ, ਅਸਾਂ ਹੋ ਗਏ ਵਾਂਗ ਫਕੀਰਾਂ;
ਬਾਹੋਂ ਪਕੜ ਧਰੂ ਕੇ ਸਤਿਗੁਰ, ਸਭ ਦਿੱਤੀਆਂ ਬਦਲ ਲਕੀਰਾਂ।

ਇਸ ਧਰਤੀ ਤੇ ਬੈਕੁੰਠ ਦਿਖਾਇਆ, ਸਤਿਗੁਰਾਂ ਚਸ਼ਮੇ ਲਾਕੇ;
ਹਰਿ ਹਰਿ ਵਿਚ ਸਮਾ ਕੇ,
'ਤੂੰ' ਦਾ ਅਰਥ ਬੁਝਾ ਕੇ,
ਸਰਵਰ ਸਹਿਜ ਨੁਹਾ ਕੇ।

(156)
ਹੇ ਵਣਜਾਰੇ! ਮਾਣੀ ਜਾਹ ਰੰਗ ਰਾਮ ਹੁਲਾਰਾ;
ਸਾਰੇ ਜੱਗ ਵਿਚ ਨਜ਼ਰੀਂ ਆਵੇ, ਹਰ ਥਾਂ ਪ੍ਰਭੂ ਪਿਆਰਾ।

ਤੁਰਿਆ ਚੱਲ ਵੱਲ ਸੇਧ ਸਜਨ ਦੀ, ਹੋ ਕੇ ਅੰਦਰੋਂ ਨੀਵਾਂ;
ਡੇਗ ਲਵੇਂ ਜਦ ਮੈਂ ਦੀਆਂ ਕੰਧਾਂ, ਅਰੰਭ ਹੋਏ ਪ੍ਰਭ ਸੀਵਾਂ।

ਏਸ ਜਗਤ ਦੇ ਸੁਖਲੇ ਰੰਗੀਂ, ਨਾ ਕੋਈ ਦੂਸਰ ਦੀਸੇ;
ਨਾ ਕੋਈ ਰਾਖਸ਼ ਬੁੱਧ ਚੰਡਾਲੀ, ਦੇਵ ਜਨ ਹੱਡ ਪੀਸੇ।

ਦਇਆ ਧਰਮ ਤੇ ਪ੍ਰੇਮ ਮਾਣਦੇ, ਹਰ ਪਾਸੇ ਸਿੱਕਦਾਰੀ;
ਹੂਟੇ ਲੈਣ ਬਹਾਰਾਂ ਬਾਗੀਂ, ਨਾ ਪੱਤਝੜ ਆਏ ਬਿਮਾਰੀ।

ਹਰਿ ਹਰਿ ਦਾ ਜਦੋਂ ਚਾਨਣ ਅੰਦਰ, ਹਰਿ ਦੀਸੇ ਜਗ ਸਾਰਾ;
ਹਰ ਥਾਂ ਨੂਰ ਦੀਦਾਰਾ,
ਹੋ ਜਏ ਦੂਰ ਅੰਧਾਰਾ,
ਨਾ ਇਸ ਤੋਂ ਉਚ ਸਹਾਰਾ।

(157)
ਹੇ ਵਣਜਾਰੇ! ਮਾਇਆ ਮਜਨ ਨੈਣੀਂ ਪਾਇਆ;
ਜਿਤ ਮੁੱਖ ਦੇਖਾਂ ਨਜ਼ਰੀਂ ਆਵੇ, ਜੀਵ ਏਸ ਭਰਮਾਇਆ।

ਔਣ ਜਾਣ ਨਾ ਮੁਹ ਕੀ ਲੈਣਾ, ਦਿਨ ਚਮਕਣ ਤੇ ਸੋਵਣ ਰਾਤਾਂ;
ਮੇਰ ਜਤਾਉਣੇ ਵਿਚੇ ਧਸ ਜਣ, ਬਖਸ਼ੀਸ਼ ਸਜਨ ਦੀਆਂ ਦਾਤਾਂ।

ਦੋ ਚਾਰ ਘੜੀ ਦਾ ਸੁੱਖ ਮਾਣ ਲਓ, ਰੁੱਖ ਦੀ ਛਾਵੇਂ ਵਹਿ ਕੇ;
ਜੋ ਉਪਜਿਆ ਸਭ ਸੁੱਕ ਜਾਣਾ, ਕੀ ਮਿਲਣਾ ਮੇਰਾ ਕਹਿ ਕੇ.

ਯਾਦ ਉਹਦੀ ਵਿਚ ਕਾਰ ਕਮਾਓ, ਸਾਜਨ ਸਾਸ ਪਰੋ ਕੇ;
ਇੱਕੋ ਸਾਥ ਨਿਭਾਵੇ ਧੁਰ ਤਾਈਂ, ਤੱਕ ਲਈਂ ਅੰਤ ਖਲੋ ਕੇ।

ਕਦੀ ਭੋਗਿਆਂ ਇਹ ਨਹੀਂ ਮੁਕਦਾ, ਅੰਤ ਤਾਈਂ ਸਰਮਾਇਆ;
ਹੁੰਦਾ ਰਹੇ ਦੂਣ ਸਵਾਇਆ,
ਨਾ ਪੁਹੇ ਮਾਇਆ ਸਾਇਆ,
ਕਿਉਂ ਕੂੜ ਨਾਲ ਮੁਹ ਪਾਇਆ।

(158)
ਹੇ ਵਣਜਾਰੇ! ਜਾਂ ਸੁਹੇ ਸਜਨ ਮੁਰਾਰੀ;
ਹਰ ਵਸਤ ਉਹਦੀ ਹੋਂਦ ਦਾ ਸਦਕਾ, ਲਗਦੀ ਬੜੀ ਪਿਆਰੀ।

ਇਸ਼ਨਾਨ ਕਰਦਿਆਂ ਸੁਬਾਹ ਸਵੇਰੇ, ਚਾਅ ਮੈਨੂੰ ਚੜ੍ਹ ਜਾਵੇ;
ਐਂਜ ਲਗੇ ਜਿਵੇਂ ਪੂਜਣ ਦੇ ਲਈ, ਕਾਇਆ ਸਜਨ ਨੁਹਾਵੇ।

ਨਾਲ ਫੁੱਲਾਂ ਜੇ ਗੱਲਾਂ ਕਰੀਏ, ਵਿਚ ਰੰਗੀਂ ਘੁਲ ਸਾਜਨ ਬੋਲੇ;
ਜਿਨ੍ਹਾਂ ਨੇ ਲਾਈਆਂ ਅਤੇ ਨਿਭਾਈਆਂ, ਕਰ ਗਏ ਵਣਜ ਅਤੋਲੇ।

ਜਾਂ ਮੇਰੇ ਗੀਤੀਂ ਘੁਲ ਕੇ ਸਾਜਨ, ਗਾਵੇ ਮਿਠੜੀ ਬਾਣੀ;
ਅਸੀਂ ਥਲਾਂ ਵਿਚ ਹਸਦੇ ਸੁਣੀਏਂ, ਬੇਸੁੱਧ ਵਹਿੰਦੇ ਪਾਣੀ।

ਤੱਕੀਏ ਸਾਜਨ! ਏਸ ਜਗਤ ਵਿੱਚ, ਹਰ ਇੱਕ ਵਸਤ ਤੁਮਾਰੀ;
ਤਾਹੀਓਂ ਲੱਗੇ ਪਿਆਰੀ,
ਸਾਡੇ ਸੋਹੇ ਮੀਤ ਮੁਰਾਰੀ,
ਸਦ ਨਿਭ ਜਏ ਸਾਡੀ ਯਾਰੀ।

(159)
ਹੇ ਵਣਜਾਰੇ! ਉੱਤਮ ਕਰੋ ਕਮਾਈ;
ਉਸ ਨਾ ਮਿਲਿਆਂ ਸੁੱਖ ਮਿਲ ਜਾਵੇ, ਜਿਸ ਇਹ ਮਾਇਆ ਘੜੀ ਬਣਾਈ।

ਜਦੋਂ ਮਾਇਆ ਇਸ ਘਰ ਵਿੱਚ ਆਵੇ, ਗਰਬ ਰੰਗ ਚੜ੍ਹ ਜਾਵੇ;
ਬਿਨਾ ਸੋਚਿਆਂ ਰੋਂਦੇ ਰਹੀਏ, ਜਦ ਹੱਥਾਂ ਵਿੱਚੋਂ ਇਹ ਹੜ੍ਹ ਜਾਵੇ।

ਜਿਨ੍ਹਾਂ ਨੇ ਮਾਇਆ ਨਾਲ ਲਗਾਈਆਂ, ਸਦਾ ਲਈ ਰੋਗੀ ਹੋ ਗਏ;
ਉਹ ਮਾਟੀ ਦੇ ਪੁਤਲੇ ਜਗ ਵਿੱਚ, ਜੀਂਵਦਿਆਂ ਹੀ ਮੁਰਦੇ ਹੋ ਗਏ।

ਇਸ ਤੋਂ ਨੀਚ ਨਾਰ ਨਾ ਕੋਈ, ਮਨ 'ਚੋਂ ਉਠੇ ਸਚਾਈ;
ਜੋ ਫਸ ਜਾਂਦੇ ਏਸ ਚਰਿੱਤਰ, ਉਸ ਰੱਖੇ ਇਹ ਭਰਮਾਈ।

ਮਨ ਨੂੰ ਮਾਹੀ ਦੇ ਨਾਲ ਜੋੜੇ, ਇਹੁ ਭਗਤਾਂ ਰੀਤ ਚਲਾਈ;
ਘਰ ਵਿੱਚ ਹੋਏ ਸਫਾਈ,
ਮੁੱਕ ਜਏ ਆਈ ਜਾਈ,
ਉੱਤਮ ਇਹੁ ਕਮਾਈ।

(160)
ਹੇ ਵਣਜਾਰੇ! ਏਸ ਜੀਅ ਨੂੰ ਸਦਾ ਸਵੇਰ;
ਏਸ ਜੀਅ ਨਾ ਜਗ ਵਿੱਚ ਜੀਂਦੇ ਨਹੀਂ ਤਾਂ ਮਾਟੀ ਢੇਰ।

ਏਸ ਜੀਅ ਨਾ ਦੁੱਖ ਸੁੱਖ ਸੁਹੇ, ਮਾਇਆ ਮਿੱਠੀਆਂ ਖਾਰਾਂ;
ਏਸ ਜੀਅ ਨਾ ਜੋਬਨ ਰੁੱਤੇ, ਝੂਟੇ ਲੈਂਦੀਆਂ ਦਿੱਸਣ ਬਹਾਰਾਂ।

ਏਸ ਜੀਅ ਨਾ ਭੋਜਨ ਰੁੱਤੇ, ਮਾਨਣ ਰੰਗ ਸੁਆਦਾਂ;
ਕਾਮ ਰੂਪ ਦੇ ਦੇਸ਼ 'ਚ ਖੜ੍ਹ ਕੇ, ਭੋਗਣ ਰੰਗ ਮੁਰਾਦਾਂ।

ਏਸ ਜੀਅ ਨਾ ਅਸੀਂ ਜਾਣੀਏਂ, ਕੀ ਚੰਗ ਕੀ ਮੰਦਾ;
ਏਸ ਜੀਅ ਨਾ ਕਦੇ ਵਹਾਈਏ, ਸੜੇ ਥਲਾਂ ਵਿੱਚ ਗੰਗਾ।

ਏਸ ਜੀਅ ਜੇ ਮੁਕਤੀ ਲੋੜੇਂ, ਪ੍ਰਭ ਜੀ ਚਰਨ ਬਖੇਰ;
ਇਸ ਚੜ੍ਹਦੀ ਉਮਰ ਸਵੇਰ,
ਕਿਤੇ ਨਾ ਕਰ ਦੇਈਂ ਦੇਰ,
ਕੀ ਜਾਣਾ ਇਹ ਮਿਲੇ ਨਾ ਫੇਰ।

(161)
ਹੇ ਵਣਜਾਰੇ! ਹਰਿ ਹਰਿ ਸੰਗ ਰਹਾਓ;
ਇਸ ਜੀਵਨ ਦੇ ਹਰ ਰਾਹ ਉੱਤੇ, ਸਦਾ ਜੀਤਦੇ ਜਾਓ।

ਸੱਚੇ ਸਤਿਗੁਰ ਪਾਸੋਂ ਮਿਲਦਾ, ਹਰਿ ਹਰਿ ਸੁੱਚਾ ਗਹਿਣਾ;
ਜਿਨ੍ਹਾਂ ਸਜਾਇਆ ਗਲ ਤੇ ਇਸ ਨੂੰ, ਨਾ ਪੁਹੇ ਰੰਗ ਮਲਹਿਣਾ।

ਹਰਿ ਕੀ ਸੰਗਤ ਖਾਏ ਕੁੜੱਤਣ, ਕਹਿਣ ਵਾਲਾ ਨਾਦਾਨ;
ਹਰਿ ਕਾ ਸਿਮਰਨ ਸਹਿਣ ਸਖਾਵੇ, ਪੁਰਖ ਬਣੇ ਬਲਵਾਨ।

ਭੁਖ ਲੱਗਿਆਂ ਹਰਿ ਹਰਿ ਖਾਂਦੇ, ਸਦਾ ਸੁੱਖਾਂ ਵਿੱਚ ਵਸਦੇ;
ਜੌਂ ਕਿਰਨੋ ਪਾ ਛੁਹ ਸੁਨਹਿਰੀ, ਸਭ ਹਰ ਰਹੇ ਰੁੱਖ ਰਸਦੇ।

ਦਿਹਰੀ ਨੂੰ ਫੁੱਲ ਲਗਣ ਰਾਂਗਲੇ, ਮਨ ਵਿੱਚ ਆਏ ਖਿੜਾਓ;
ਹਰਿ ਹਰਿ ਐਸਾ ਨਾਓ,
ਹਰ ਮਨ ਚਾਹਤ ਪਾਓ,
ਚਿੱਤ ਸਾਂਤ ਵੱਗੇ ਦਰੀਆਓ।

(162)
ਹੇ ਵਣਜਾਰੇ! ਹਰਿ ਕੀ ਸੇਵਾ ਤੋਂ ਬਲਿਹਾਰੇ;
ਗੁਰ ਪ੍ਰਸਾਦੀਂ, ਗਾ ਗਾ ਗੀਤੀਂ, ਸਗਲੇ ਜਨਮ ਸੁਧਾਰੇ।

ਹਰਿ ਹਰਿ ਕਰਦਿਆਂ ਚੜ੍ਹੇ ਸਵੇਰਾ, ਰਾਤੀਂ ਹਰਿ ਹਰਿ ਗਾਈਏ;
ਰਚੇ ਰਹਿ ਕੇ ਹਰਿ ਹਰਿ ਦੇ ਵਿੱਚ,ਜਗ ਦੀ ਸਾਰੀ ਕਾਰ ਕਮਾਈਏ।

ਫਿੱਕਾ ਬੋਲ ਜੇ ਨਿਕਲੇ ਮੁੱਖ 'ਚੋਂ, ਹਰਿ ਹਰਿ ਵਿੱਚ ਡਬੋਈਏ;
ਹਰਿ ਸੰਗ ਰਸਨਾ ਸਾਸ ਸਮੋ ਕੇ, ਅਸੀਂ ਪਵਿੱਤਰ ਹੋਈਏ।

ਹਰਿ ਹਰਿ ਸਾਡਾ ਖਾਣਾ ਪੀਣਾ, ਹਰਿ ਸੰਗ ਸਦਾ ਹੰਢਾਣਾ;
ਹਰਿ ਸੰਗਤ ਸਾਡੇ ਸਖਲੇ ਮਾਰਗ, ਸਫਲ ਇਹ ਆਣਾ ਜਾਣਾ।

ਉਨ ਭਗਤਨ ਕੀ ਟੇਕ ਅਸਾਨੂੰ, ਪ੍ਰਭ ਜਿਨ ਕਰੇ ਦੀਦਾਰੇ;
ਪਾ ਲਏ ਮੋਖ ਦੁਆਰੇ,
ਹਰਿ ਸੇਵਾ ਤੋਂ ਬਲਿਹਾਰੇ,
ਦਿਸਦੇ ਪਾਰ ਉਤਾਰੇ।

(163)
ਹੇ ਵਣਜਾਰੇ! ਭਗਤੀ ਬਿਨ ਕੀ ਭਾਓ;
ਜਿਨ ਮਨ ਸਬਦੀ ਰੱਤਿਆ, ਇੱਕ ਰਸ ਵੱਗੇ ਦਰੀਆਓ।

ਮੈਂ ਬਲਿਹਾਰੀ ਉਸ ਸਤਿਗੁਰ ਤੋਂ ਜਿਨ ਇਹ ਕਿਰਪਾ ਕੀਨੀ;
ਰਤਨ ਅਮੋਲਕ ਸੌਂਪਿਆ ਸਾਨੂੰ, ਇਹ ਸਖਣ ਜੋਲ ਭਰ ਦੀਨੀ।

ਨੈਣ ਅਸਾਡੇ ਜੋੜੀ ਰੱਖਣ, ਨਾਲ ਸਜਨ ਦੇ ਤਾਰਾਂ;
ਆਪੇ ਆਵਣ ਆਪੇ ਲੰਘਣ, ਪੱਤਝੜ ਅਤੇ ਬਹਾਰਾਂ।

ਬਰਖਾ-ਬਦਲੀ ਸਾਫ ਹੋਈ, ਹੁਣ ਪਈ ਪੀਂਘ ਸਤਰੰਗੀ;
ਹੱਥ ਜੋੜ ਅਸਾਂ 'ਯਾਦ ਕਟੋਰੀ', ਫੇਰ ਸਜਨ ਤੋਂ ਮੰਗੀ।

ਜੁੜੇ ਰਹੀਏ ਜੇ ਸਜਨਾਂ ਦੇ ਸੰਗ, ਖੇੜਿਆਂ ਵਿੱਚ ਰਹੇ ਚਾਓ;
ਭਗਤੀ ਵਿੱਚ ਹੀ ਭਾਓ,
ਇਕ ਰਸ ਵੱਗੇ ਦਰੀਆਓ
ਪ੍ਰਭ ਜੀ ਗੀਤੀਂ ਗਾਓ।

(164)
ਹੇ ਵਣਜਾਰੇ! ਗੁਰ ਬਾਣੀ ਸਦਾ ਮਨ 'ਚ ਉਤਾਰ;
ਇਸ ਸੰਗਤ ਤੋਂ ਪ੍ਰਭੂ ਪਰਾਪਤ, ਮਨ ਮਾਣ ਮਿਲੇ ਗੁਲਜ਼ਾਰ।

ਸਰਬ ਸਾਂਤ ਚਿੱਤ ਹਰਿ ਹਰਿ ਹਰਿਆ, ਐਬ ਕੋ ਬਿਫਰਾ ਨੇੜ ਨਾ ਆਵੇ;
ਨਾ ਕੋਈ ਖਿੱਚ ਮਾਇਆ ਦੀ ਪੁਹੇ, ਨਾ ਭਰਮ ਖੋਇਆ, ਚਿੱਤ ਡੋਲੇ ਖਾਵੇ।

ਜਿੱਧਰ ਭੀ ਜਾਈਏ ਸਤਿਗੁਰ ਬਾਣੀ, ਤਾਨ ਬਣੇ, ਬਣ ਸਾਥ ਵਸੇ;
ਹਰ ਕਾਰਜ ਹਰ ਵਸਤੂ ਦੇ ਵਿੱਚ, ਸਤਿਗੁਰ ਦਾ ਆ ਪਰਕਾਸ਼ ਵਸੇ।

ਉਲਟੇ ਮਾਰਗ ਜਾਣ ਨਾ ਪਾਈਏ, ਸਤਿਗੁਰ ਆਪ ਖਲੋਏ ਅੱਗੇ;
ਦਇਆ ਧਰਮ ਤੇ ਪ੍ਰੇਮ ਦੀ ਪੂਜਾ, ਜਦ ਤੋਂ ਪ੍ਰੀਤਮ ਚਰਨੀ ਲੱਗੇ।

ਇਹ ਤੇ ਉਸ ਦੀ ਮਿਹਰਬਾਨੀ, ਸਤਿਗੁਰ ਮੇਲੇ ਆਪ ਦਾਤਾਰ;
ਕੋਈ ਕ ਜਾਵੇ ਇਹ ਨਤਾਰ,
ਹਰਿ ਹਰਿ ਜਿਸ ਦਾ ਗੂੜ੍ਹਾ ਯਾਰ,
ਆਪੇ ਡੁਬਦਿਆਂ ਲੈਂਦਾ ਤਾਰ।

(165)
ਹੇ ਵਣਜਾਰੇ! ਏਸ ਮਨ ਨੂੰ ਸਮਝਾ ਕੇ;
ਸਤਿਗੁਰ ਸਾਚਾ ਅੰਮ੍ਰਿਤ ਸਾਗਰ, ਹੰਸ ਬਣੇ ਜਹਾਂ ਕਊਆ ਨ੍ਹਾ ਕੇ।

ਸਤਿਗੁਰਾਂ ਦੀ ਸੰਗਤ ਜੁੜਿਆਂ, ਅਕਾਲ ਪ੍ਰਭੂ ਨਾ ਜੁੜਦੇ ਨਾਤੇ;
ਸਤਿਗੁਰਾਂ ਦੀ ਸੰਗਤ ਜੁੜਿਆਂ, ਸੱਭੇ ਸਫਦੇ, ਕੁਕਰਮ ਕਮਾਤੇ।

ਹਰਿ ਹਰਿ ਦੇ ਲੜ ਲੱਗੇ ਜੋ ਮਨ, ਬਦਲ ਜਏ ਅਨੁਮਾਨ;
ਕੋਈ ਬੁਰਾ ਕਿਉਂ ਕਿਸਦਾ ਲੋੜੇ, ਹਰ ਵਿੱਚ ਉ ਭਗਵਾਨ।

ਨਾ ਕੋਈ ਕਾਲਖ ਪੁਹੇ ਮਨ ਵਲ, ਸਭਸ ਦਾ ਮੁੱਖ ਉੱਜਲ ਹੋ ਜਏ;
ਹਰੀ ਵਿੱਚ ਜੇ ਆਪਾ ਘੁਲ ਜਏ, ਆਪੇ ਪ੍ਰਭ ਜੀ ਪਰਗਟ ਹੋ ਜਏ।

ਦੁੱਖ ਸੁੱਖ ਸੱਭੇ ਏਕ ਸਮਾਨ, ਜੋ ਬੈਠੇ ਪ੍ਰਭ ਜੀ ਨਾਲ ਲਗਾ ਕੇ;
ਸਭਸ ਕਊਏ ਸਰਨੀ ਆ ਕੇ,
ਬਣਦੇ ਹੰਸ ਨਹਾ ਕੇ,
ਸਤਿਸਾਗਰ ਅੰਮ੍ਰਿਤ ਪਾ ਕੇ।

(166)
ਹੇ ਵਣਜਾਰੇ! ਹਰਿ ਦੌਲਤ ਕੰਮ ਆਵੇਗੀ;
ਘਰ ਵਲ ਜਾਂਦਿਆਂ ਰਾਹ ਲੰਮੇਰੇ, ਧੁਰ ਤਾਈਂ ਸਾਥ ਨਿਭਾਵੇਗੀ,

ਏਸ ਜਗਤ ਵਿੱਚ ਫਰਜ਼ ਨਿਭਾਵਣ, ਪਰਵਿਦਗਾਰ ਸਿਧਾਏ;
ਮਸਤ ਰਹੇ ਹਮ ਕਾਰੀਂ ਜੁੱਟੇ, ਤੁਰਦੇ ਗਏ ਸਦ ਸੇਵ ਕਮਾਏ।

ਸਤਿਗੁਰ ਸਾਡੇ ਰਾਹ ਉਲੀਕੇ, ਸਾਰੀਆਂ ਦਿੱਤੀਆਂ ਬਦਲ ਲਕੀਰਾਂ;
ਹਰਿ ਹਰਿ ਦਾ ਜਿਨ੍ਹਾਂ ਪਾ ਲਿਆ ਗਹਿਣਾ, ਜੀਵਣ ਵਾਂਗ ਅਮੀਰਾਂ।

ਤੱਤੀਆਂ ਲਾਟਾਂ ਭੀੜੀਆਂ ਗਲੀਆਂ, ਸਤਿਗੁਰਾਂ ਵਿੱਚੋਂ ਲੰਘਾਇਆ;
ਹਰ ਭੀੜ ਅਸਾਡਾ ਹੋਆ ਸਹਾਈ, ਹਰਿ ਹਰਿ ਦਾ ਸਰਮਾਇਆ।

ਬੜਾ ਭਰੋਸਾ ਅੰਤ ਸਮੇ ਭੀ, ਹਰਿ ਸੇਵਾ ਸੰਗ ਜਾਵੇਗੀ;
ਇਹ ਪੂੰਜੀ ਕੰਮ ਆਵੇਗੀ,
ਸਭੂ ਹਿਸਾਬ ਚੁਕਾਵੇਗੀ,
ਸਾਜਨ ਦਾ ਦਰ ਪਾਵੇਗੀ।

(167)
ਹੇ ਵਣਜਾਰੇ! ਪਾ ਲਈਏ ਜਦ ਪ੍ਰਭੂ ਦੁਆਰ;
ਸਾਰਾ ਜੱਗ ਇਹ ਫੀਕਾ ਲਾਗੇ, ਸਿਰਫ਼ ਏਕ ਦੀਦਾਰ।

ਦਿਨ ਚੜ੍ਹੇ ਤੇ ਰਾਤ 'ਚ ਲੱਥ ਜਏ, ਰਾਤੋਂ ਬਾਧ ਸਵੇਰਾ;
ਆਣ ਭੀ ਰੁੱਤਾਂ ਜਾਣ ਭੀ ਰੁੱਤਾਂ, ਕੀ ਮੇਰਾ ਕੀ ਤੇਰਾ।

ਘਣੇ ਰੁੱਖ ਤੇ ਗਾਵੇ ਪੰਛੀ, ਲਗਦੇ ਬੋਲ ਪਿਆਰੇ;
ਧੁੰਨ ਨਾ ਮੈਥੋਂ ਜਾਏ ਪਛਾਣੀ, ਸਜਨ ਵਸੇਂਦਾ ਸਾਰੇ।

ਦੂਰ ਪਰੇ ਪਰਬਤ ਨੂੰ ਛੂਹ ਰਹੀ, ਇੱਕ ਬਦਲੋਟੀ ਆ ਕੇ;
ਬੈਠੀ ਜਿੰਦ ਵਰਾਂਡੇ ਤੱਕੇ, ਸਾਰੀ ਪ੍ਰਭ ਜੀ ਸੰਗ ਸਮਾ ਕੇ।

ਹੇ ਮੇਰੇ ਪ੍ਰੀਤਮ! ਸੁਆਮੀ ਸਾਈਆਂ, ਤੂੰ ਸਾਗਰ ਬਾਝ ਕਿਨਾਰਾ;
ਸਭ ਇਹ ਪਸਰ ਪਸਾਰਾ,
ਤੇਰੇ ਹੀ ਵੱਲੋਂ ਇਸ਼ਾਰਾ,
ਕੋਈ ਮਾਣੇ ਤੇਰਾ ਪਿਆਰਾ।

(168)
ਹੇ ਵਣਜਾਰੇ! ਪ੍ਰਭ ਜੀ ਸੰਗ ਮਲਾਵਣ ਵਾਲਾ;
ਲਿੱਤ ਸੁਨੇਹੇ ਸਤਿਗੁਰ ਧੁਰਦੇ, ਸਾਡੇ ਤੱਕ ਪੁਜਾਵਣ ਵਾਲਾ।

ਪੂਰਨ ਸ਼ਰਧਾ ਅੰਤਰ ਵਹਿ ਕੇ, ਸੁਣ ਲੈਂਦੇ ਜੋ ਬਾਣੀ;
ਸਾਰੇ ਆਪਣੇ ਭੇਤ ਖੁਹਲਦੀ, ਧੁਰ ਤੋਂ ਆਈ ਕਹਾਣੀ।

ਵਡਭਾਗੇ ਜੋ ਸਤਿਗੁਰ ਸਨਮੁੱਖ, ਸ਼ਬਦ ਵਿੱਚ ਜੁੜ ਬਹਿੰਦੇ;
ਆਤਮ ਰਸ ਨ ਰੱਜੇ ਰਹਿੰਦੇ, ਪਰ ਮੂਹੋਂ ਕੁੱਝ ਨਾ ਕਹਿੰਦੇ।

ਜੋ ਮੰਦ ਭਾਗੇ ਸਰਨ ਨਾ ਆਏ, ਹਾਰ ਕੇ ਏਥੋਂ ਜਾਂਦੇ;
ਆਤਮ ਮੌਤ ਦੇ ਘੇਰੇ ਦੇ ਵਿੱਚ, ਫਸ ਕੇ ਸਫ਼ਰ ਮਕਾਂਦੇ।

ਸਤਿਗੁਰ ਸਾਚਾ ਨੂਰ ਅੱਲਾਹੀ, ਤੀਰ ਰਾਹਾਂ ਤੇ ਪਾਵਣ ਵਾਲਾ;
ਸੁਰਤੀਂ ਸ਼ਬਦ ਮਿਲਾਵਣ ਵਾਲਾ,
ਸਾਰੇ ਭੇਤ ਸੁਝਾਵਣ ਵਾਲਾ,
ਦਰਸ ਦੀਦਾਰ ਕਰਾਵਣ ਵਾਲਾ।

(169)
ਹੇ ਵਣਜਾਰੇ! ਜਿਨ ਕੇ ਭਾਗ ਵਡੇਰੇ;
ਸਤਿਗੁਰ ਦੇ ਲੜ ਆਪੇ ਲਾਏ, ਉਜਲਣ ਰਾਤ ਸਵੇਰੇ।

ਸਤਿਗੁਰੂ ਸ਼ਬਦ ਸਮੋ ਕੇ, ਮੂਰਖ, ਸੂਖਮ ਬਣ ਜਏ ਬੰਦਾ;
ਤਾਹੀਓਂ ਤੇ ਫਿਰ ਸਮਝ ਆ ਸਕੇ, ਕੀ ਚੰਗਾ ਕੀ ਮੰਦਾ।

ਏਸ ਸੁਰਤ ਤੋਂ ਉਪਜੀ ਸੁਰ ਨਾ, ਜੋ ਭੀ ਹੋਏ ਕਮਾਈ;
ਸਾਰੇ ਕਾਲ ਦੀ ਕੁਹਝੀ ਕਾਲਖ, ਮੁੱਖ ਤੋਂ ਹੋਏ ਸਫਾਈ।

ਅਨੰਦ ਮਹਾਂ ਰਸ ਛਾ ਜਏ ਧਰ ਤੇ, ਵੱਗਣ ਅੰਮ੍ਰਿਤ ਧਾਰਾਂ;
ਹਰ ਜੀਵ ਜੰਤ, ਮਾਨੁੱਖ ਮਨ ਨਾ, ਜੁੜ ਜਾਣ ਰੱਬੀ ਤਾਰਾਂ।

ਜੋ ਉਸ ਭਾਵੇਂ ਓਵੇਂ ਹੋਵੇ, ਵੱਸ ਨਾ ਤੇਰੇ ਮੇਰੇ;
ਦੂਰ ਸਜਨ ਦੇ ਡੇਰੇ,
ਫਿਰ ਭੀ ਵਸਦਾ ਨੇਰੇ,
ਸਭ ਉਸਦੇ ਨ੍ਹੇਰ ਸਵੇਰੇ।

(170)
ਹੇ ਵਣਜਾਰੇ! ਉੱਤਮ ਹਰਿ ਸੰਗ ਯਾਰੀ;
ਖੱਟਣ ਆਏ ਜਗਤ ਮਿੱਤਰੋ! ਹਰਿ ਸੇਵਾ ਹੀ ਸਭ ਤੋਂ ਪਿਆਰੀ।

ਹਰਿ ਸੇਵਾ ਹੀ ਊਚ ਗਿਆਨਾ, ਹਰਿ ਵਿੱਚ ਡੁੱਬਣਾ ਵਡ ਇਸ਼ਨਾਨਾਂ;
ਹਰਿ ਮੂੰਹ ਪਾਇਆਂ ਤਰ੍ਹਿ ਤ੍ਰਿਪਤਾਏ, ਭੂਖ਼ ਬੁਝਾਏ ਹਰਿ ਦਾ ਖਾਨਾ।

ਹਰਿ ਹਰਿ ਵਸਦਾ ਸੰਗ ਜਿਨ੍ਹਾਂ ਦੇ, ਮਾਰਗ ਉਜਲੇ ਹੁੰਦੇ;
ਹਰਿ ਵੱਲ ਤੁਰਿਆਂ ਸਾਰੇ ਖੁਲ੍ਹ ਜਣ, ਅਜਲੋਂ ਨੇਤਰ ਮੁੰਦੇ।

ਹਰਿ ਹਰਿ ਤੁਲਹਾ ਡੁੱਬਣ ਨਾ ਦੇਵੇ, ਜਿਨ ਫ਼ੜਿਆ ਸੋ ਤਰਿਆ;
ਹਰਿ ਕੀ ਸੇਵਾ ਫ਼ਲ ਫੁੱਲ ਲੱਗਣ, ਹਰ ਜੀਵਨ ਰੁੱਖੜਾ ਹਰਿਆ।

ਸੈਂਕੜੇ ਨਕਰ ਭੋਗਣੇ ਪੈਂਦੇ, ਜਿਨ ਇਹ ਵਸਤ ਵਿਸਾਰੀ;
ਉੱਤਮ ਸਭ ਤੋਂ ਯਾਰੀ,
ਹਰਿ ਸੰਗ ਉਮਰ ਗੁਜ਼ਾਰੀ,
ਹਰਿ ਸੇਵਾ ਹੀ ਸਰਦਾਰੀ।

(171)
ਹੇ ਵਣਜਾਰੇ! ਸਭ ਮਾਇਆ ਬੰਧਨ ਟੁੱਟ ਜਾਂਦੇ;
ਹਰਿ ਹਰਿ ਜਿਸ ਨੇ ਯਾਰ ਬਣਾਇਆ, ਸਭ ਕੂੜ ਕੁੜੈਨ ਨਖੁੱਟ ਜਾਂਦੇ।

ਹਰਿ ਹਰਿ ਹੀ ਸਭ ਦੁੱਖ ਦਾ ਦਾਰੂ, ਸੁੱਖ ਸਾਗਰ ਮਨ ਚੈਨ ਵਸੇ;
ਸਤਿਗੁਰ ਸੰਗਤ 'ਚੋਂ ਰਾਹ ਮਿਲਦਾ, ਜਗਤ ਅੰਧੇਰਾ ਦੂਰ ਨਸੇ।

ਸ਼ਬਦ ਸਤਿਗੁਰੂ ਅਨਦਿਨ ਦ੍ਰਿੜਾਵੇ, ਚਾਨਣ ਅੰਦਰ ਹੋਈ ਜਏ;
ਇਸ ਚਾਨਣ 'ਚੋ ਤੱਕ ਖਲੋਇਆਂ, ਹਰ ਵਸਤੂ ਵਿਗਸੋਈ ਜਏ।

ਹਰਿ ਹਰਿ ਸਰਵਰ ਵਿੱਚ ਨਹਾ ਕੇ, ਉਚਾ ਮਿਲੇ ਅਚਾਰ;
ਐਸੇ ਮਾਨਵ ਦੀ ਵਹਿ ਛਾਵੇਂ, ਸਾਰਾ ਮਾਣੇ ਸੁੱਖ ਸੰਸਾਰ।

ਸਾਰੇ ਬਿਫਰੇ ਵਿਸ਼ਟਾਂ ਕੀੜੇ, ਸੱਚ ਦੀ ਸੇਧੇ ਜੁੱਟ ਜਾਂਦੇ;
ਕੂੜੇ ਰੰਗ ਨਿਖੁੱਟ ਜਾਂਦੇ,
ਮਾਇਆ ਬੰਧਨ ਟੁੱਟ ਜਾਂਦੇ,
ਵਣਜ ਮੁਨਾਫੇ ਲੁੱਟ ਜਾਂਦੇ।

(172)
ਹੇ ਵਣਜਾਰੇ! ਜੋ ਸਦਾ ਹਰਿ ਨਾਮ ਧਿਆਈ;
ਅਨੰਦ ਮਹਾਂਰਸ ਵਿੱਚ ਅਪੜ ਕੇ, ਨਿਰ ਭੈ ਪਦਵੀ ਪਾਈ।

ਦੂਸਰ ਤੀਸਰ ਨੂੰ ਕੀ ਸੁਣਨਾ, ਆਪਣ ਰਾਹੀਂ ਚਲਦੇ ਜਾਣਾ;
ਸਾਰੀ ਸਰਕੇ ਦੂਰ ਸਿਆਣਪ, ਹਰਿ ਸੰਗ ਇੱਕ ਲਿਪਟਾਣਾ।

ਧਰਮ ਕਰਮ ਹੀ ਉਸਦੀ ਕਿਰਿਆ, ਬੋਲੇ ਜਾਂ ਮਿਠੜੀ ਬਾਣੀ;
ਹਰ ਸਾਸ ਸਾਸ ਹਰਿ ਗੀਤੀਂ ਗਾ ਕੇ, ਸੇਵਣ ਦੀ ਸੁਰ ਮਾਣੀ।

ਸਨਮੁੱਖ ਜੋ ਸਤਿਗੁਰ ਦੇ ਰਹਿੰਦੇ, ਨਾ ਜਮਕਾਲ ਡਰਾਵੇ;
ਪੂਰਨ ਕਰਨੇ ਵਾਲਾ ਠਾਕਰ, ਜੋ ਸੇਵਕ ਦੇ ਮਨ ਭਾਵੇ।

ਸੱਚੇ ਉਹ ਸੁਦਾਗਰ ਸੁਹਣ, ਜਿਨ ਹਰਿ ਸੰਗ ਪ੍ਰੀਤ ਨਭਾਈ;
ਜੱਗ ਵਿੱਚ ਉਹ ਰੁਸ਼ਨਾਈ,
ਧੰਨ ਧੰਨ ਇਹ ਕਮਾਈ,
ਹਰ ਵਾਰੇ ਵਾਰੇ ਜਾਈ।

(173)
ਹੇ ਵਣਜਾਰੇ! ਇਹ ਮਾਇਆ ਨਾ ਤੇਰੀ ਮੇਰੀ;
ਹਰਿ ਹਰਿ ਸੰਗ ਜਿਨ੍ਹਾਂ ਦਾ ਨਾਤਾ, ਉਨ ਭਗਤਨ ਕੀ ਦਾਸ ਦਸੇਰੀ।

ਚਹੁੰ ਕੂੰਟਾਂ ਵਿੱਚ ਪੂਜਾ ਇਸ ਦੀ, ਹਰ ਥਾ ਹੋਵੇ ਬੱਲੇ ਬੱਲੇ;
ਰਾਜ ਇੰਦਰੀਆਂ ਭੋਗਣ ਪਈਆਂ, ਮਾਨਵ ਲਾਇਆ ਥੱਲੇ।

ਇੱਕ ਵੇਰ ਘਰ ਜਿਸ ਦੇ ਵੜ ਜਏ, ਕਰ ਲਏ ਝੱਟ ਪਸਾਰਾ;
ਨਟਖਟ ਮਨ ਤੇ ਰਾਜ ਕਮਾਵੇ, ਡੀਕ ਲਏ ਰਸ ਜੀਵਨ ਸਾਰਾ।

ਯੋਧੇ ਜਤੀ ਸਤੀ ਸਨਿਆਸੀ, ਹਾਰ ਚੁਕੇ ਇਸ ਡਾਇਣ ਅੱਗੇ;
ਸਾਰਾ ਜੰਗਲ ਬੇਲਾ ਸੜ ਜਏ, ਜਾਂ ਇਸਦੀ ਚੰਗਿਆੜੀ ਲੱਗੇ।

ਹਰਿ ਹਰਿ ਦੀ ਜਿਨ ਕਰੀ ਚਣਾਈ, ਊਜਲ ਕਰੀ ਉਸੇਰੀ;
ਨਾ ਚੱਲੇ ਕੋਈ ਹੇਰਾ ਫੇਰੀ,
ਮਨ ਲੀਨੋ ਸਰਨ ਸਚੇਰੀ,
ਹਰਿ ਦੀਨ ਦਿਆਲ-ਦਲੇਰੀ।

(174)
ਹੇ ਵਣਜਾਰੇ! ਵਿਅਰਥ ਕਦੇ ਨਾ ਜਾਈ;
ਗਾ ਗਾ ਕੇ ਜਿੰਨ੍ਹਾਂ ਸੇਵ ਸਜਾਈ, ਉੱਤਮ ਕਰੀ ਕਮਾਈ।

ਤੱਤੀਆਂ ਲੋਆਂ ਤੇ ਭੀ ਵਸੀਆਂ, ਸਿਰ ਅੰਮ੍ਰਿਤ ਦੀਆਂ ਧਾਰਾਂ;
ਦੇਹ ਤੋਂ ਜਿੰਦ ਨਖੇੜਨ ਵਾਲੇ, ਤੋੜ ਸਕੇ ਨਾ ਜੁੜੀਆਂ ਤਾਰਾਂ।

ਬੰਦ ਬੰਦ ਕਟਵਾਣੇ ਵਾਲੇ, ਕੱਟ ਗਏ ਜਮ-ਫਾਸੀ;
ਜੇਸ ਮੌਤ ਤੋਂ ਡਰਦੇ ਲੋਕੀ, ਉਹ ਸੰਤਨ ਕੀ ਦਾਸੀ।

ਇਸ ਦੇਹੀ ਤੋਂ ਪਰੇ ਖਲੋ ਕੇ, ਜੁੜੇ ਸਜਨ ਨਾ ਰਹਿੰਦੇ;
ਦੇਖੀ ਜਾਂਦੇ ਜਗਤ ਤਮਾਸ਼ਾ, ਨਾ ਕੁੱਝ ਭੀ ਮੂਹੋਂ ਕਹਿੰਦੇ।

ਲੰਘ ਜਾਣ ਉਹ ਲਾਟਾਂ ਵਿੱਚੋਂ, ਜਿਨ ਹਰਿ ਸੰਗ ਪ੍ਰੀਤ ਲਗਾਈ;
ਸਭ ਸੇ ਊਚ ਕਮਾਈ,
ਹਰਿ ਸੰਗ ਪ੍ਰੀਤ ਨਿਭਾਈ,
ਮਾਣੇ ਜਗ ਰੁਸ਼ਨਾਈ।

(175)
ਹੇ ਵਣਜਾਰ! ਜੋ ਸਰਨ ਸੁਆਮੀ ਆ ਗਏ;
ਸਤਿਗੁਰੂ ਸੇਵ ਕਮਾ ਕੇ ਸਾਰਾ, ਜੀਵਨ ਦਾ ਸੁੱਖ ਪਾ ਗਏ।

ਸਤਿਗੁਰ ਦੇ ਲੜ ਆਪੇ ਲਾਵੇ, ਘਟ ਘਟ ਅੰਤਰਜਾਮੀ;
ਸੇਵਕ ਬੰਦਨ ਆਪੇ ਕਾਟੇ, ਸੁਖ ਸਾਗਰ ਮੇਰਾ ਸੁਆਮੀ।

ਉਹ ਆਪੇ ਸੋਧਾਂ ਦੇਈ ਜਾਵੇ, ਇਸ ਅਗਨ ਕਾਲ 'ਚੋਂ ਤਾਰਨ ਵਾਲਾ;
ਅੰਗ ਸੰਗ ਖਲੋ ਕੇ ਜਗ ਵਿੱਚ, ਹਰ ਸੇਵਕ ਦੇ ਕਾਰਜ ਸਾਰਨ ਵਾਲਾ।

ਧੰਨ ਜਾਣਾ ਉਨ੍ਹਾਂ ਗੁਰ ਸਿੱਖਾਂ ਨੂੰ, ਜਿਨ ਐਸਾ ਪ੍ਰਭੂ ਪਛਾਣ ਲਿਆ;
ਸਤਿਗੁਰ ਦੀ ਸਦਾ ਸੇਵ'ਚ ਰਹਿ ਕੇ, ਸਾਚੇ ਦਾ ਸੁੱਖ ਮਾਣ ਲਿਆ।

ਭਾਗਵਾਨ ਉਹ ਨਗਰੀ ਜਾਣੋ, ਜਹਾਂ ਐਸੇ ਪੁਰਖ ਸਧਾ ਗਏ;
ਇੱਕ ਸੱਚਾ ਬੂਟਾ ਲਾ ਗਏ,
ਪ੍ਰਭ ਜੀ ਦੇ ਲੜ ਲਾ ਗਏ,
ਸੁੱਚਾ ਜੋ ਵਣਜ ਕਮਾ ਗਏ।

(176)
ਹੇ ਵਣਜਾਰੇ! ਸੋਇਓ ਰੇ ਹੇ ਸੋਇਓ;
ਮਾਇਆ ਮੁਹ ਦੀ ਨੀਂਦਰ ਦੇ ਵਿੱਚ, ਸੁੱਤੇ ਹੀ ਸਭ ਖੋਇਓ।

ਏਸ ਨਸ਼ੇ ਵਿੱਚ ਖੋਇਆ ਸਦ ਲਈ, ਗਾਫ਼ਲ ਹੋ ਜਏ ਬੰਦਾ;
ਕੀਕਰ ਕੌਣ ਕਿਸੇ ਸਮਝਾਏ, ਜੋ ਦੀਸੈ, ਕੀ ਚੰਗਾ ਕੀ ਮੰਦਾ।

ਪਾਂਚੋਂ ਚੋਰ ਚਲਾਕੀ ਦੇ ਨਾਲ, ਲੁੱਟ ਲੈਣ ਘਰ ਸਾਰਾ;
ਆਤਮ ਰੋਗ ਦਾ ਰੋਗੀ ਬੰਦਾ, ਕੀ ਕਰ ਸਕੇ ਪਸਾਰਾ।

ਜੋ ਮਾਇਆਪਤ ਊਚਾ ਸਭ ਸੇ, ਉਸ ਵਲ ਨੀਝ ਨਾ ਜਾਏ;
ਜੇ ਪਲ ਭਰ ਲਈ ਜਾਏ ਭੀ, ਫਿਰ ਫ਼ਿਸਲ ਹੱਥਾਂ 'ਚੋਂ ਜਾਏ।

ਅਨਦਿਨ ਹਰਿ ਹਰਿ ਰੰਗੀਂ ਰੰਗੇ, ਜੀਂਦੇ ਭੀ ਜੋ ਮੋਇਓ;
ਨਾ ਦੂਸਰ ਕੋਈ ਹੋਇਓ,
ਸਨਮੁੱਖ ਰਹਿਣ ਖਲੋਇਓ,
ਜਾਗਣ ਸਦਾ ਨਾ ਸੋਇਓ।

(177)
ਹੇ ਵਣਜਾਰੇ! ਇੱਕ ਦੇਣ ਵਾਲਾ ਭਗਵਾਨ;
ਦਰ ਤੇ ਖੜ੍ਹ ਸਦਾ ਸੇਵਾ ਮੰਗੀਏ, ਸਭ ਸੁੱਖ ਕਰੇ ਪਰਦਾਨ।

ਹਰ ਵਸਤ-ਭਰਾ ਭੰਡਾਰਾ ਹੈ, ਜੈਸੀ ਚਾਹਤ ਸੋ ਫਲ ਪਾਇਓ;
ਪੂਰਨ ਸ਼ਰਧਾ ਵਿੱਚ ਡਬੋ ਕੇ, ਇਹ ਜੀਵਨ ਸਫਲ ਬਣਾਇਓ।

ਜੋਗੀ ਜਤੀ ਤਪੀ ਸੰਤੋਖੀ, ਸਿੱਧੀਆਂ ਦਰ ਤੋਂ ਪਾਵਣ;
ਬ੍ਰਹਮਾ ਵਿਸ਼ਨ ਮਹੇਸ਼ ਵਡੇਰੇ, ਉਸ ਦਾ ਹੀ ਜਸ ਗਾਵਣ।

ਸਭ ਤੋਂ ਉੱਤਮ ਸੁੱਖ ਉਨ ਪਾਇਆ, ਜਿਨ ਸ਼ਬਦ ਚਿੱਤ ਲਾਇਆ;
ਸਤਿਗੁਰ ਸੇਵਾ ਦੇ ਵਿੱਚ ਰਹਿ ਕੇ, ਹਰਿ ਹਰਿ ਨਾਮ ਧਿਆਇਆ।

ਜਨਮ ਸਫ਼ੇਲਾ ਤਾਹੀਓਂ ਜਾਣੋਂ, ਜੇ ਹੋ ਜਾਈਏ ਪਰਵਾਨ;
ਹਰਿ ਹਰਿ ਹੀ ਪਹਿਚਾਨ,
ਅਨਦਿਨ ਜੋ ਗੁਲਤਾਨ,
ਨਾ ਕੋਈ ਓਸ ਸਮਾਨ।

(178)
ਹੇ ਵਣਜਾਰੇ! ਵਿਸਰੇ ਸਾਜਨ, ਇਨਸਾਨ ਸੋ ਗਿਆ;
ਇਹ ਜਗ ਮਾਇਆ ਮੁਹਣੀ ਨਗਰੀ, ਬਿਨ ਭਗਵਾਨ ਇਨਸਾਨ ਖੋ ਗਿਆ।

ਹਰਖ ਸੋਗ ਦੀਆਂ ਦੋ ਤਸਵੀਰਾਂ, ਪ੍ਰਭ ਘੜੀਆਂ ਭਰਮਾਵਣ ਨੂੰ;
ਦੋਵਾਂ ਦਾ ਰਸ ਨਰਕ ਸਮਾਨ, ਇੱਕ ਨਾਮ ਵਿਹੂਣ ਕਮਾਵਣ ਨੂੰ।

ਨਾ ਹਮ ਵੱਡੇ ਨਾ ਹਮ ਛੋਟੇ, ਸਤਿਗੁਰ ਹਰਿ ਕੇ ਸੰਗ ਸਮੋਇਆ;
ਗਿਣ ਗਿਣ ਸਾਰੇ ਸਾਸ ਲੰਘਾਈਏ, ਐਸੀ ਮਾਲਾ ਵਿਚ ਪਰੋਇਆ।

ਪ੍ਰਭ ਕੀ ਸੇਵਾ ਸਤਿਗੁਰ ਬਖ਼ਸ਼ੀ, ਸਾਸਾਂ ਸੰਗ ਨਿਭਾਂਦੇ ਜਾਈਏ;
ਕੌੜਾਂ ਆਵਣ ਸਭ ਲੰਘ ਜਾਵਣ, ਅਸੀਂ ਸੁਹਲੜੇ ਗਾਂਦੇ ਜਾਈਏ।

ਜਿਵ ਉਸ ਭਾਵੇ ਉਸਾ ਬਣਾਵੇ, ਜੋ ਉਸ ਚਾਹਿਆ ਉਹਾ ਹੋ ਗਿਆ;
ਪ੍ਰਭ ਬਾਝੋਂ ਇਨਸਾਨ ਸੋ ਗਿਆ,
ਮਾਇਆ ਦੇ ਅਨ੍ਹੇਰ ਖੋ ਗਿਆ,
ਔਣ ਜਾਣ ਦੇ ਰੋਣ ਰੋ ਗਿਆ।

(179)
ਹੇ ਵਣਜਾਰੇ! ਪ੍ਰਭ ਕੋ ਏਕੋ ਕਾਰ ਪਿਆਰੀ;
ਜਿਨ ਭਗਤਨ ਉਸ ਸੇਵ 'ਚ ਰਹਿ ਕੇ, ਸਾਰੀ ਉਮਰ ਗੁਜ਼ਾਰੀ।

ਜੋ ਸਦ ਉਸ ਦੇ ਹੋ ਕੇ ਰਹਿ ਗਏ, ਹੱਸ ਕੇ ਸਾਗਰ ਤਰ ਗਏ;
ਉਸ ਦੀ ਵਿੱਚ ਰਜ਼ਾ ਦੇ ਰਹਿ ਕੇ, ਸਭ ਕਠਨਾਈਆਂ ਜਰ ਗਏ।

ਜੋ ਉਨ੍ਹਾਂ ਪਾਇਆ, ਹੱਸ ਹੰਢਾਇਆ, ਸੰਗ ਸਾਜਨ ਦੇ ਜੀਅ ਗਏ;
ਜੋ ਸਮੇਂ ਨੇ ਦਿੱਤੀਆਂ ਜ਼ਹਿਰਾਂ, ਸਭ ਜਾਣ ਰੱਬੀ ਰਸ ਪੀਅ ਗਏ।

ਰੰਚਕ ਭਰ ਦੀ ਦਾਗ਼ ਨਾ ਲੱਗਿਆ, ਖਾ ਕੇ ਘਾਓ ਅਵੱਲੇ;
ਜੀਵਨ ਦਾ ਸਭ ਸਫਰ ਮਾਣ ਕੇ, ਘਰ ਵੱਲ ਤੁਰੇ ਸੁਖੱਲੇ।

ਸਮਾਂ ਗਾ ਰਿਹਾ ਗੀਤ ਉਨ੍ਹਾਂ ਦੇ, ਜਿਨ੍ਹਾਂ ਨਿਭਾਈ ਯਾਰੀ;
ਫ਼ਲ ਮੀਠੇ ਮੇਲ ਮੁਰਾਰੀ,
ਪ੍ਰੀਤਮ ਪ੍ਰੀਤ ਪਿਆਰੀ,
ਜਿਨ ਲਾਈ ਤਿਨ੍ਹਾਂ ਨਿਹਾਰੀ।

(180)
ਹੇ ਵਣਜਾਰੇ! ਸਭ ਸੇ ਭਗਤ ਪਿਆਰੇ;
ਪ੍ਰਭ ਕੋ ਪਿਤਾ ਬਣਾਣੇ ਵਾਲੇ, ਸੁੱਖ ਮਾਣ ਗਏ ਸਾਰੇ।

ਬਾਲਪਨ ਵਿੱਚ ਉਂਗਲ ਫੜ ਕੇ, ਆਪੇ ਸੇਧਾਂ ਦੇਵੇ;
ਵਡਭਾਗੇ ਹੀ ਰਸ ਮਾਣਦੇ, ਇਹ ਜੋ ਮਿੱਠੜੇ ਮੇਵੇਂ।

ਵਿੱਚ ਜਵਾਨੀ ਕਾਰ ਕਰਾਵੇ, ਜੋ ਭੀ ਉਸ ਨੂੰ ਭਾਵੇ;
ਕਦੇ ਜਤਾਵੇ ਕਦੇ ਹਰਾਵੇ, ਤੀਰ ਰਾਹਾਂ ਤੇ ਪਾਵੇ।

ਢਲ ਜਾਵਣ ਜਾਂ ਸਿਖਰ ਦੁਪਹਿਰਾਂ, ਸੁੱਖ ਦੇਵਣ ਪਰਛਾਵੇਂ;
ਗੱਲਾਂ ਕਰਨ ਲੰਘਦੀਆਂ ਪੌਣਾ, ਕਦੇ ਢੁੱਕਣ ਨਾ ਉਦਰਾਵੇਂ।

ਜੋ ਸਦ ਸਾਜਨ ਦੇ ਸੰਗ ਵੱਸਣ, ਜਗ ਵਿੱਚ ਰਹਿਣ ਨਿਆਰੇ;
ਰੱਬ ਨੂੰ ਭਗਤ ਪਿਆਰੇ,
ਜਿਉਂ ਪੂਤ ਪਿਤਾ ਦੇ ਤਾਰੇ,
ਇਹ ਨਾਤੇ ਵਾਰੇ ਵਾਰੇ।

(181)
ਹੇ ਵਣਜਾਰੇ! ਹਰ ਸਾਜਨ ਹਿਰਦੇ ਵਾਸ ਕਰੇ;
ਜੋ ਉਸ ਦੀ ਸਦ ਸੇਵ ਕਮਾਂਦੇ, ਸਿਰਫ਼ ਉਹਾ ਅਹਿਸਾਸ ਕਰੇ।

ਜੋ ਮਨਮੁਖੀਏ ਮਾਇਆ ਫਾਸੇ, ਆਪੇ ਉਸੇ ਭਲਾਈ ਰੱਖੇ;
ਤੁਰੇ ਜਾਣ ਦਏ ਜਿਸ ਦਰ ਜਾਂਦਾ, ਡੂੰਘਾ ਹੋਰ ਧਸਾਈ ਰੱਖੇ।

ਅੰਗ ਸੰਗ ਜੋ ਵਸੇ ਹਜ਼ੂਰ, ਬਾਝ ਨੇਤਰੋਂ ਨਜ਼ਰ ਨਾ ਆਵੇ;
ਏਕ ਸ਼ਬਦ ਦੋ ਨੇਤਰ ਪਾਏ, ਕਦੇ ਨਜ਼ਰ ਤੋਂ ਦੂਰ ਨਾ ਜਾਵੇ।

ਮਿਹਰਬਾਨ ਮੇਰਾ ਪ੍ਰੀਤਮ ਪਿਆਰਾ, ਆਪ ਆਪੂੰ ਲੜ ਲਾਣੇ ਵਾਲਾ;
ਸਤਿਗੁਰ ਦੀ ਬਖਸ਼ੀਸ਼ ਦੁਆਰਾ, ਅੰਮ੍ਰਿਤ ਦਾ ਰਸ ਪਿਆਣੇ ਵਾਲਾ।

ਸੇਵ ਸਾਗਰੋਂ ਮਿਲਦੇ ਮੋਤੀ, ਪਾਏ ਉਹ ਵਿਸ਼ਵਾਸ਼ ਕਰੇ;
ਜੀਣ ਮਰਨ ਇੱਕ ਰਾਸ ਕਰੇ,
ਹਰਿ ਸੰਗ ਸਦਾ ਨਿਵਾਸ ਕਰੇ,
ਸਾਰੇ ਬੰਧ ਖਲਾਸ ਕਰੇ।

(182)
ਹੇ ਵਣਜਾਰੇ! ਮਾਇਆ ਜਦੋਂ ਮਚਾਵੇ ਸ਼ੋਰ :
ਤਨ ਮਨ ਖੋਵਣ ਚਾਲ ਆਪਣੀ, ਘਰ ਆ ਘੁੱਸਣ ਪੰਜੇ ਚੋਰ।

ਲੁਟਦਾ ਜਾਵੇ ਜੀਣ ਖਜਾਨਾ, ਮਾਇਆ ਨਜ਼ਰੀਂ ਆਣ ਨਾ ਦੇਵੇ;
ਜੋ ਬਿਖ ਮਾਨਵ ਮਾਰ ਮੁਕਾਏ, ਸਾਰੇ ਲਗਦੇ ਮਿੱਠੜੇ ਮੇਵੇ।

ਪ੍ਰੀਤਮ ਦੇ ਦਰੋਂ ਘੁੱਥੇ ਜਿਹੜੇ, ਸਾਚਾ ਮਾਰਗ ਨਜ਼ਰ ਨਾ ਆਵੇ;
ਤੀਸਰ ਨਾ ਕੋਈ ਹੋਏ ਸਹਾਈ, ਜੋ ਪ੍ਰਭ ਜੀ ਦੇ ਮਨ ਨਾ ਭਾਵੇ।

ਕਰ ਲਏ ਕਰਮ ਹੱਥਾਂ ਨਾ ਜਿਹੜੇ, ਲੇਖੇ ਸਭ ਚੁਕਾਣੇ ਪੈਂਦੇ;
ਏਸ ਜਨਮ ਚਾਹੇ ਓਸ ਜਨਮ ਵਿੱਚ, ਸਾਰੇ ਬਿੱਖ ਮੁਕਾਣੇ ਪੈਂਦੇ।

ਸਤਿਗੁਰ ਸ਼ਬਦ ਸਹਾਇਕ ਏਕੋ, ਤੁੱਲ ਨਾ ਇਸਦੇ ਦੂਸਰ ਹੋਰ;
ਮਾਇਆ ਮਮਤਾ ਜੋਰੋ ਜੋਰ,
ਚਤਰ ਬੜੇ ਇਹ ਚੋਰ,
ਚੋਹੀਂ ਕੂੰਟੀ ਮਾਇਆ ਸ਼ੋਰ।

(183)
ਹੇ ਵਣਜਾਰੇ! ਸਿਰਫ ਏਕੋ ਪੂਜਣ ਯੋਗ;
ਇਹ ਜਗ ਸਾਰਾ ਭਰਮ ਵੇਖਿਆ, ਦੂਸਰ ਨਾ ਕੋਈ ਹੋਗ।

ਹਰ ਜੀਵ ਹਰ ਪਰਾਣੀ ਅੰਦਰ, ਮਾਇਆ ਏਕ ਪਸਾਰਾ;
ਏਕ ਸ਼ਬਦ ਦੇ ਨੇਤਰਾਂ ਬਾਝੋਂ, ਨਾ ਕੋਈ ਦਿਸੇ ਕਨਾਰਾ।

ਅੱਜ ਦੇ ਭਾਈ, ਜੋਗ-ਸਨਾਸੀ, ਬੈਠੇ ਨੀਝ ਲਗਾ ਕੇ;
ਗੁਰੂ ਦੁਆਰੇ, ਮੰਦਰ ਸਾਰੇ, ਮਾਇਆ ਵਿੱਚ ਭਰਮਾ ਕੇ।

ਪੂਜਾ ਅਤੇ ਪੁਜਾਰੀ ਉੱਤਮ ਵਰਸ ਰਿਹਾ ਜਿੱਥੇ ਕਾਲਾ ਧੇਲਾ;
ਇਸ ਮਾਇਆ ਦੇ ਫੰਧੀਂ ਫਸਿਆ, ਵਿਚਰ ਰਿਹਾ ਜਗ ਮੇਲਾ।

ਹੇ ਮਨ ਜਗ ਤੋਂ ਪਰੇ ਖਲੋ ਕੇ, ਅਸਾਂ ਨਿਭਾਣਾ ਜੋਗ;
ਪੂਜਣਾ ਪੂਜਣ ਯੋਗ,
ਦੇਂਦਾ ਸਦਾ ਸੰਯੋਗ,
ਕਾਇਆਂ ਰਹੇ ਅਰੋਗ।

(184)
ਹੇ ਵਣਜਾਰੇ! ਕਿਉਂ ਬੈਠਾ ਲਿਪਟਾਏ;
ਇਹ ਕਾਇਆ ਸਭ ਅਸੱਤ ਹੈ, ਜਾਂਦਿਆਂ ਸੰਗ ਨਾ ਜਾਏ।

ਇਹ ਨਿੱਤ ਪਾਪੜ ਵੇਲਦੀ, ਗੁੱਨੇ ਕਪਟ ਵਿੱਕਾਰ;
ਤਾਣਾ ਅਜੇ ਭੀ ਤਣੀ ਜਏ, ਵਿੱਚ ਫਸਿਆ ਸੰਸਾਰ।

ਇਸ ਦਿਹਰੀ ਨੂੰ ਪਾਲਦਾ, ਖਾਂਦਾ ਭੋਗ ਬਲਾਸ;
ਜਿਸ ਨੇ ਸੰਗ ਨਹੀਂ ਜਾਵਣਾ, ਐਸਾ ਹੈ ਲਬਾਸ।

ਅੰਤ ਸਮੇਂ ਤੇ ਕੱਲਿਆਂ, ਔਣਾ ਸਨਮੁੱਖ ਕਾਲ;
ਕਿਸੇ ਮਿੱਤਰ ਨਾ ਤੇਰੇ ਲਈ, ਕਰਨੇ ਹੱਲ ਸਵਾਲ।

ਇਹਨੂੰ ਸੁਦੰਰਤਾ ਪਰਦਾਨ ਕਰ, ਸ਼ਬਦ ਕਸੌਟੀ ਲਾਏ;
ਨਾ ਫਿਰ ਕਾਲ ਸਤਾਏ,
ਹਰਿ ਹਰਿ ਸਾਥ ਨਭਾਏ,
ਕਦੇ ਛੋੜ ਨਾ ਜਾਏ।

(185)
ਹੇ ਵਣਜਾਰੇ! ਸੱਚਾ ਵਣਜ ਕਮਾਓ;
ਹਰਿ ਧਨ ਕਰੋ ਇੱਕਤਰ ਐਨਾ, ਅੰਤ ਸਮੇਂ ਵਿਗਸਾਓ।

ਕੋਈ ਲੋੜ ਨਹੀਂ ਐਵੇਂ ਇਸ ਨੂੰ, ਸੀਖੀਂ ਬੰਦ ਕਰਾਓ;
ਖੁਲ੍ਹੇ ਰਹਿਣ ਗਿਓ ਸਾਰੇ ਬੂਹੇ, ਪਸਰੇ ਇਹਦਾ ਖਿੜਾਓ।

ਚੋਰ ਉੱਚਕਾ ਨੇੜ ਨਾ ਆਵੇ, ਇਸਦੀ ਆਭ ਨਿਰਾਲੀ;
ਭਰਦਾ ਜਾਵੇ ਸਾਰੀਆਂ ਲੋੜਾਂ, ਕੋਈ ਭੀ ਨਾ ਰਹੇ ਖਾਲੀ।

ਜਿਸ ਇਹ ਛੁਹਿਆ, ਰੰਗਦੇ ਜਾਣਾ, ਇਸ ਦਾ ਸਰਲ ਸਭਾਓ;
ਸਤਿਗੁਰ ਦੇ ਦਰ ਆਓ,
ਰਾਮ ਰਤਨ ਧਨ ਪਾਓ,
ਇਕ ਰਸ ਵੱਗੇ ਦਰਿਆਓ।

(186)
ਹੇ ਵਣਜਾਰੇ! ਮਿਟ ਜਾਵਣ ਦੁੱਖ ਸਾਰੇ;
ਸ਼ਬਦ ਸੱਚੇ ਦੀ ਸੰਗ ਧੁਨੀ 'ਚੋਂ, ਅੰਮ੍ਰਿਤ ਫੁੱਟਣ ਫੁਹਾਰੇ।

ਨਾ ਕਦੇ ਕੋਈ ਔਕੜ ਆਵੇ, ਜੇ ਆਵੇ ਤਾਂ ਰਾਹ ਦਿਸ ਜਾਵੇ;
ਹਰਿ ਕੀ ਸੰਗਤ ਲੀਲਾ ਨਿਆਰੀ, ਸੋ ਹੀ ਜਾਣੇ ਜੋ ਧਿਆਵੇ।

ਹਰਿ ਕੇ ਭਗਤ ਸਦਾ ਸੱਚ ਖਾਵਣ, ਬੋਲਣ ਸੱਚੀ ਬਾਣੀ;
ਹਰਿ ਸੰਗਤ ਜੋ ਸਹਿਜ ਸਮਾਏ, ਨਾ ਕੋ ਸੁਣਨ ਕਹਾਣੀ।

ਸਰਵਣ ਸਦਾ ਉਡੀਕੀਂ ਰਹਿੰਦੇ, ਦੋ ਬੋਲ ਸਜਨ ਦੇ ਪਾਵਣ ਲਈ;
ਮਨ ਦੀ ਭੁਖ ਮਿਟਾਵਮ ਲਈ, ਹਰਿ ਰੰਗ ਸੁਹਲੜੇ ਗਾਵਣ ਲਈ।

ਸੱਤ ਸੁਆਮੀ ਦੇ ਦਰ ਭਾਈਏ, ਤਾਂ ਇਹ ਮਿਲਣ ਨਜ਼ਾਰੇ;
ਮਿਟਣ ਦੁੱਖੜੇ ਸਾਰੇ,
ਅੰਮ੍ਰਿਤ ਫੁੱਟਣ ਫ਼ੁਹਾਰੇ,
ਜੋ ਜੀਵਨ ਸੱਚ ਸਹਾਰੇ।

(187)
ਹੇ ਵਣਜਾਰੇ! ਜਿਸ ਤੋਂ ਸੱਚ ਪਹਿਚਾਣ ਹੋਇਆ;
ਇਸ ਮਾਇਆਵੀ ਜੁਗ ਦੇ ਵਿੱਚ ਭੀ, ਜਾਣੋ ਸਦ ਕਲਿਆਣ ਹੋਇਆ।

ਸਤਿਗੁਰ ਸੱਚੇ ਦੇ ਭੈ ਰਹਿੰਦੇ, ਸਦ ਮਾਨਣ ਸੰਗ ਪਿਆਰੇ;
ਨਾ ਉਸ ਰਾਹ ਕੋਈ ਬਾਧਾ ਆਵੇ, ਨਾ ਪਗ ਪਾਣ ਅੰਗਾਰੇ।

ਜੀਵਨ ਭਰ ਜਿਨ ਕਰੀ ਕਮਾਈ, ਹਰਿ ਹਰਿ ਨਾਮ ਡਬੋ ਕੇ;
ਆਪਾ ਮਾਰ ਸਦਾ ਰਹੇ ਚਲਦੇ,ਇੱਕ 'ਤੂੰ' ਦੇ ਵਿੱਚ ਖਲੋ ਕੇ।

ਵੰਡ ਦੇਣ ਜੋ ਬਹੁਲਤ ਹੋਵੇ, ਵਧ ਵਧ ਜਾਏ ਕਮਾਈ;
ਦਾਨ ਦੇਂਦਆਂ ਘਟੇ ਨਾ ਦੌਲਤ, ਪੁੱਨਰ ਇਹ ਸਚਾਈ।

ਇਨ ਭਗਤਨ ਕੀ ਪੈੜੀਂ ਪੈ ਕੇ, ਜਾਣੋ ਜਗ ਬਲਵਾਨ ਹੋਇਆ;
ਸਰਬ ਸੁੱਖ ਪਰਧਾਨ ਹੋਇਆ,
ਜਿਸ ਤੋਂ ਸੱਚ ਪਹਿਚਾਣ ਹੋਇਆ,
ਨਾ ਮੁੜ ਆਵਣ ਜਾਣ ਹੋਇਆ।

(188)
ਹੇ ਵਣਜਾਰੇ! ਸਦ ਪਾਈਏ ਪ੍ਰਭੂ ਸੁਨੇਹੜੇ;
ਇਨ ਗੀਤਾਂ ਨੂੰ ਗਾਇਆਂ ਬਾਝੋਂ, ਨਹੀਂ ਮੁਕੇਂਦੇ ਗੇੜੇ।

ਸਾਜਨ ਮੇਰਾ ਆਏ ਜਦ ਘਰ, ਧੁਨ ਵਿੱਚ ਆਣ ਸਮਾਏ;
ਹੋਏ ਬਾਵਰੇ ਸਾਸਾਂ ਨੂੰ, ਸਦਾ ਲੈਅ ਵਿੱਚ ਆ ਪੰਘਰਾਏ।

ਅਸਾਂ ਤਕੇਂਦੇ ਅੰਬਰ ਉੱਤੇ, ਕੰਨ ਲਾ ਸੁਣਨ ਸਤਾਰੇ;
ਸਾਜਨ ਦੇ ਜਾਂ ਬੋਲੀਂ ਖੋਈਏ, ਲੱਗਣ ਹੋਰ ਪਿਆਰੇ।

ਪੰਘਰ ਜਾਏ ਫਿਰ ਸਾਰਾ ਮੰਡਲ, ਅਨੰਦ ਬਣੇਂਦੀ ਧਾਰਾ;
ਇਸ ਸਾਗਰ ਵਿੱਚ ਨ੍ਹਾਤਾ ਜਿਸ ਨੇ, ਪਾਇਆ ਨੂਰ ਨਜ਼ਾਰਾ।

ਇੱਕ ਇੱਕ ਕਰ ਕੇ ਖੁਰਦੇ ਜਾਂਦੇ, ਸੰਕਟ ਜਹਾ ਸਹੇੜੇ;
ਜਾਂ ਪ੍ਰਭ ਲਾਵਣ ਗੇੜੇ,
ਮੁੱਕ ਜਾਣ ਸਭ ਝੇੜੇ,
ਗਾਓ ਸਜਨ ਸੁਨੇਹੜੇ।

(189)
ਹੇ ਵਣਜਾਰੇ! ਇਹ ਧੰਨਭਾਗ ਹਮਾਰੇ;
ਸਾਜਨ ਸਾਨੂੰ ਗੀਤੀਂ ਲਾਇਆ, ਤੱਕੀਏ ਮੋਖ ਦੁਆਰੇ।

ਵਾਗੀ ਸਿਰ ਸਭ ਟੁੱਟੀ ਜਾਵਣ, ਮੈਂ ਮਮਤਾ ਦੀਆਂ ਤਾਰਾਂ;
ਆਪਣੇ ਆਹਰੇ ਲਾਈ ਰੱਖਣ, ਘੁਲ ਕੇ ਪਵਣ ਬਾਹਾਰਾਂ।

ਦੂਰ ਰੁੱਖ ਤੇ ਪੰਛੀ ਬੋਲੇ, ਗੀਤ ਗਾਏ ਘਰ ਮੇਰੇ;
ਨੀਝਾਂ ਲਾ ਕੇ ਅਸੀਂ ਤਕੇਂਦੇ, ਫੇਰ ਸਜਨ ਦੇ ਫੇਰੇ।

ਘਰ ਸਾਡੇ ਆਏ ਰਾਤ ਪਰਾਹੁਣੀ, ਅਸੀਂ ਸੁਆਗਤ ਕਰੀਏ;
ਤੇਰੀਆਂ ਸਾਜਨ ਤੂਹੀਓਂ ਜਾਣੇ, ਵਿੱਚ ਅਸੀਂ ਕਿਉਂ ਖਰੀਏ।

ਦੁੱਖ ਭੀ ਤੇਰਾ, ਸੁੱਖ ਭੀ ਤੇਰਾ, ਸੱਭੇ ਭੇਖ ਤੁਹਾਰੇ;
ਇਹ ਧੰਨਭਾਗ ਹਮਾਰੇ,
ਤੱਕ ਤੱਕ ਜੀਏ ਨਜ਼ਾਰੇ,
ਪ੍ਰਭ ਜੀ! ਵਾਰੇ ਵਾਰੇ।

(190)
ਹੇ ਵਣਜਾਰੇ! ਇਕ ਧਾਰਾ ਵਹਿੰਦੀ ਜਾਏ;
ਪੀਵਹੁ ਗੁਰੂ ਪਿਆਰਿਓ, ਇਹ ਉਮਰਾ ਰਹੀ ਬੀਤਾਏ।

ਨੇਤਰ ਬੰਦ ਭਏ ਅਭਿਮਾਨੀ, ਕੁੱਝ ਭੀ ਨਜ਼ਰ ਨਾ ਆਏ;
ਗੁਰ ਸ਼ਬਦੀ ਜਿਨ ਪ੍ਰੀਤ ਲਗਾਈ, ਨੌ ਨਿਧ ਸਾਰੇ ਪਾਏ।

ਮਨ ਮੁਖੀਏ ਦੀਵਾਰ ਬਣਾਈ, ਇਹ ਕਾਇਆ ਗੜ੍ਹ ਸਜਾਵਣ ਲਈ;
ਪੰਜੇ ਵੈਰੀ ਅੰਦਰ ਪਰ ਰਹੇ, ਕੀ ਬਚਿਆ ਹੈ ਮੂੜ! ਬਚਾਵਣ ਲਈ।

ਵਕਤ ਆਏ ਤੇ ਛੱਡਣਾ ਪੈਣਾ, ਸਭ ਕੁੱਝ ਇਹ ਅਭਿਮਾਨੀ;
ਜਿਨ ਸੰਗ ਜਾਣਾ ਉਸੇ ਬਣਾ ਲੈ, ਫ਼ਰਜ਼ ਇਹੁ ਇਨਸਾਨੀ।

ਇਸ ਜੀਵਨ ਵਿੱਚ ਉਸੇ ਵਸਾ ਲੈ, ਜੋ ਹਰ ਥਾਂ ਸਾਥ ਨਭਾਏ;
ਇੱਕ ਧਾਰਾ ਵਹਿੰਦੀ ਜਾਏ,
ਕਿਉਂ ਮਰੀਏ ਖੜੇ ਤਿਹਾਏ,
ਉਮਰ ਬੀਤਦੀ ਜਾਏ।

(191)
ਹੇ ਵਣਜਾਰੇ! ਦੇਵ ਅੰਸ ਦਾ ਵਡ ਅਸਥਾਨ;
ਇਸ ਤੋਂ ਹੋਰ ਵਡੇਰਾ ਗੁਰਮੁੱਖ,ਪਰਕਾਸ਼ ਜਹਾਂ ਭਗਵਾਨ।

ਦੇਵ ਸਭ ਭਗਵਾਨ ਉਪਾਏ, ਸਦਾ ਅਹੰ ਦੀ ਸੰਗਤ ਵਹਿੰਦੇ;
ਗੁਰਮੁੱਖ ਅਨਦਿਨ ਪ੍ਰਭੂ ਧਿਆਏ, ਏਸੇ ਵਿੱਚ ਨਿਰੰਤਰ ਰਹਿੰਦੇ।

ਦੇਵ ਗਣ ਗ਼ੁਲਾਮ ਜੇਸਦੇ, ਨਾਮ ਓਸਦਾ ਮਾਇਆ;
ਗੁਰਮੁੱਖਾਂ ਦੀ ਦਾਸੀ ਕਹੀਏ, ਦੇਂਦੇ ਪੈਣ ਨਾ ਸਾਇਆ।

ਸਭ ਤੋਂ ਵਡ ਅਸਥਾਨ ਜੇਸਦਾ, ਪ੍ਰਭ ਰੱਤਾ ਇਨਸਾਨ;
ਆਇਆ ਏਸ ਜਹਾਨ,
ਕੀਤੇ ਕਰਮ ਨਿਭਾਣ
ਸੁੰਦਰ ਜਗਤ ਬਣਾਨ।

(192)
ਹੇ ਵਣਜਾਰੇ! ਇਹ ਮੀਤ ਤੋਂ ਮਿੱਤਰ ਹੋ ਜਏ;
ਗਾਂਦੇ ਜਾਈਏ ਗੀਤੀਂ ਇਸ ਨੂੰ, ਕਾਇਆਂ ਚੀਤ ਪਵੱਤਰ ਹੋ ਜਏ।

ਝੂਠ ਅਗਨ ਵਿਚ ਸੜ ਨਹੀਂ ਮਰਦੇ, ਜਿਨ ਇਹ ਗੀਤ ਪਛਾਣੀ;
ਸੀਤਲਤਾ ਵਿੱਚ ਸੱਚ ਵਸੇਂਦਾ, ਅਜਲੋਂ ਕਹਿ ਰਹੇ ਵਹਿੰਦੇ ਪਾਣੀ।

ਵੱਲ ਨੀਵਾਣਾ ਵਹਿੰਦੇ ਜਿਹੜੇ, ਕਾਰ ਸੁੱਚੀ ਸੰਗ ਜੀਂਦੇ;
ਘਰ ਵਿੱਚ ਗੜ੍ਹ ਦਾ ਸੁੱਖ ਮਾਣਦੇ, ਅੰਮ੍ਰਿਤ ਰਹਿੰਦੇ ਪੀਂਦੇ।

ਇਨ ਭਗਤਨ ਦੀਆਂ ਸਦ ਲੋੜਾਂ, ਜਗ ਨੂੰ ਮਾਣ ਇਨ੍ਹਾਂ ਦਾ;
ਧਰਤੋਂ ਅੰਬਰ ਤੱਕ ਪੁਜਾਵੇ, ਮੱਨ ਜੇ ਲਈਏ ਤਾਣ ਇਨ੍ਹਾਂ ਦਾ।

ਇੱਕ ਜੋਤ ਜਦੋਂ ਲਾਟ ਨਾ ਮਿਲ ਜਏ, ਸਾਰਾ ਜਗ ਬਚਿੱਤਰ ਹੋ ਜਏ;
ਮੀਤ ਅਸਾਡਾ ਮਿੱਤਰ ਹੋ ਜਏ,
ਸਾਰਾ ਜੀਣ ਪਵਿੱਤਰ ਹੋ ਜਏ,
ਹਰਿ ਨਾਮ ਹੀ ਚਿੱਤਰ ਹੋ ਜਏ।

(193)
ਹੇ ਵਣਜਾਰੇ! ਨਾ ਪੂਹੇ ਸੇਕ ਵਿੱਕਾਰਾਂ ਦਾ;
ਜਿਸ ਦਾ ਨਾਤਾ ਪ੍ਰਭ ਸੰਗ ਬਣਿਆਂ, ਚੜ੍ਹਦਾ ਰੰਗ ਦੀਦਾਰਾਂ ਦਾ।

ਪਗ ਪਗ ਤੇ ਅਸੀਂ ਅਨਭਵ ਕਰੀਏ, ਉਸ ਦੀ ਹੋਂਦ ਪਿਆਰੀ ਨੂੰ;
ਖਿਨ ਭਰ ਵੀ ਮਨ ਟਿਕਣ ਨਾ ਦੇਵੇ, ਪ੍ਰਭ ਬਿਨ ਘੜੀ ਗੁਜ਼ਾਰੀ ਨੂੰ।

ਉਸੇ ਦੀ ਹੀ ਹੋਂਦ ਨੂੰ ਤੱਕਣ, ਹਰ ਚੜ੍ਹਦਾ ਸੂਰ ਸਵੇਰੇ;
ਉਸੇ ਦੇ ਪਰਕਾਸ਼ ਦੀ ਖਾਤਰ, ਇਹ ਚੰਨ ਰਿਸ਼ਮਾਂ ਦੇ ਘੇਰੇ।

ਉਸੇ ਦੀ ਹੀ ਸੀਤਲਤਾ 'ਚੋਂ, ਇੱਕ ਰਸ ਵੱਗੇ ਦਰੀਆਓ;
ਜਿਨ੍ਹਾਂ ਨੇ ਪਾਇਆ ਅਤੇ ਧਿਆਇਆ, ਨਹੀਂ ਮੁਕੇਂਦੇ ਚਾਓ।

ਜੀਵਨ ਵਿੱਚ ਕਦੇ ਔੜ ਨਾ ਆਵੇ, ਵਰਸੇ ਮੀਂਹ ਉਪਕਾਰਾਂ ਦਾ;
ਭਗਤਨ ਭਰੇ ਭੰਡਾਰਾਂ ਦਾ,
ਕਿੱਸਾ ਮੁੱਕੇ ਵਿੱਕਾਰਾਂ ਦਾ,
ਨਹੀਂ ਪਾਰਾਵਾਰ ਪਿਆਰਾ ਦਾ।

(194)

ਹੇ ਵਣਜਾਰੇ! ਉਹਾ ਸਾਸ ਹੀ ਸਫਲੇ ਜਾਣੋ;
ਜਿਨ ਸੰਗ ਪ੍ਰੀਤਮ ਸੰਗਤ ਰਹਿ ਕੇ, ਜੀਵਨ ਦਾ ਸੁੱਖ ਮਾਣੋ।

ਉਹਾ ਸਾਸ ਹੀ ਸਫਲੇ ਜਾਣੋ, ਜੋ ਧਾਰ ਵਹਿਣ ਬਣ ਗੰਗਾ;
ਜੇ ਧਰਤੀ ਹਰਿਆਵਲ ਹੋ ਜਏ, ਕੁੱਝ ਹੋਰ ਜਾਣੋ ਨਾ ਚੰਗਾ।

ਉਨ੍ਹਾਂ ਸਾਸਾਂ ਦੇ ਸੁਹਲੇ ਗਾਓ, ਸੱਚ ਦਾ ਸਫਰ ਮੁਕਾਓ;
ਇਸ ਤੋਂ ਉੱਤਮ ਧਰਮ ਨਾ ਕੋਈ, ਸੱਚਾ ਬੀਜ ਉਗਾਓ।

ਸਾਗਰ ਮੰਥ ਕੇ ਜ਼ਹਿਰਾਂ ਪੀਣੇ, ਸ਼ਿਵ ਜੀ ਉਹ ਅਖਵਾਂਦੇ;
ਜੀਣ ਮਰਨ ਤੋਂ ਲੰਘ ਅਗੇਰੇ, ਸੱਚੇ ਦੇ ਸੰਗ ਪ੍ਰੀਤ ਨਿਭਾਂਦੇ।

ਸਤਿਗੁਰ ਸ਼ਬਦ 'ਚ ਮੋ ਕੇ ਮਿੱਤਰੋ, ਜੀਣ ਦਾ ਭੇਤ ਪਛਾਣੋ;
ਸਫ਼ਲ ਆਵਣਾ ਜਾਣੋ,
ਸਾਸਾਂ ਦੀ ਚਾਲ ਪਛਾਣੋ,
ਹਰਿ ਕਾ ਰੂਪ ਸਿਆਣੋ।

(195)
ਹੇ ਵਣਜਾਰੇ! ਨਾ ਸਾਜਨ ਵਲਿਆ ਜਾਈ,
ਰਾਮ ਅਸਾਡਾ ਬੜਾ ਰੰਗੀਲਾ, ਨਾ ਮੂਰਤਿ ਢਲਿਆ ਜਾਈ।

ਸਤਿਗੁਰ ਸਾਨੂੰ ਸ਼ਬਦ ਸੌਂਪਿਆ, ਰਸਨਾ ਉੱਤੇ ਬਠਾਇਆ;
ਜਿਉਂ ਜਿਉਂ ਵਿੱਚ ਰਚਦੇ ਜਾਈਏ, ਖੁੱਲਦਾ ਭੇਤ ਸਵਾਇਆ।

ਮਾਣ ਰਿਹਾਂ ਹਰ ਪਾਸੇ ਉਸ ਨੂੰ, ਮੂਰਤ ਵਿੱਚ ਘੜਿਆ ਜਾਂਦਾ ਨਹੀਂ;
ਜਿਸ ਦਰ ਵੇਖਾਂ ਦਿਸੇ ਅਧੂਰਾ, ਕਦੇ ਪੂਰਨ ਫੜਿਆ ਜਾਂਦਾ ਨਹੀਂ।

ਜਿਉਂ ਜਿਉਂ ਤੁਰਦੇ ਜਾਓ ਅਗੇਰੇ, ਇੱਕ ਰੰਗ ਬਿਖਰਦਾ ਜਾਏ;
ਜਿਨ ਜਨ ਨੇਤਰ ਬਖਸ਼ਿਸ਼ ਹੋਈ, ਇੱਕ ਨੂਰ ਨਿਖਰਦਾ ਜਾਏ।

ਪਸਰ ਰਿਹਾ ਇਹ ਨੂਰ ਚੁਫੇਰੇ, ਸਦ ਰਵਿਆਂ ਫ਼ਲਿਆ ਜਾਈ;
ਨਾ ਕਦੇ ਛਲਿਆ ਜਾਈ,
ਜਪਿਆਂ ਮੱਲਿਆ ਜਾਈ,
ਤਾਂ ਸੰਗ ਰਲਿਆ ਜਾਈ।

(196)
ਹੇ ਵਣਜਾਰੇ! ਇਹ ਜਗ ਬਲਿਹਾਰੇ ਜਾਏ;
ਸਦ ਬਲਿਹਾਰੇ ਜਾਏ, ਇੱਕ ਸਾਰ ਜੋ ਹਰਿ ਹਰਿ ਗਾਏ।

ਰਾਮ ਰਾਮ ਪਈ ਜਿਹਬਾ ਬੋਲੇ, ਅੰਦਰੋਂ ਹਿਰਦੇ ਕਾਲੇ;
ਤਾਤ ਪਰਾਈ ਨਿਗਾਹ ਟਿਕਾਈ, ਮਨ ਸੁੱਖਾਂ ਨੂੰ ਭਾਲੇ।

ਕੂੜੀ ਮਾਇਆ ਵਣਜ ਰਹੇ, ਅਸੀਂ ਏਸ ਜਗਤ ਮਹਿ ਆਏ;
ਮੰਦ ਭਾਗੇ ਅਸੀਂ ਸਦਾ ਲਈ ਸੋਏ, ਸਾਨੂੰ ਭਲਾ ਕੌਣ ਜਗਾਏ।

ਤੂੰ ਕੰਵਲ ਫੁੱਲ ਨਿਰਮਲ ਖਿੜਿਆ, ਅਸੀਂ ਚੀਕੜ ਗੰਧਲੇ ਪਾਣੀ;
ਕਿਵੇਂ ਕਾਇਆਂ ਦੀ ਕਾਲਖ ਬਾਝੋਂ, ਜਾਏ, ਨੂਰੀ ਨਵਜ ਪਛਾਣੀ।

ਹੇ ਮੇਰੇ ਪ੍ਰਭ ਜੀ ਮਿਹਰ ਕਰੋ, ਮੋ ਤੁਧ ਬਿਨ ਕਵਣ ਬਚਾਏ;
ਤੀਰ ਰਾਹਾਂ ਤੇ ਪਾਏ,
ਹਰਿ ਹਰਿ ਦੇ ਲੜ ਲਾਏ,
ਆਪਣੇ ਵਿੱਚ ਸਮਾਏ।

(197)
ਹੇ ਵਣਜਾਰੇ! ਪ੍ਰਭ ਜੀ ਸਦਾ ਬਲਾਂਦੇ ਜਾਣਾ;
ਨੀਂਦ ਵਿਗੁੱਤੇ ਇਸ ਹਿਰਦੇ ਨੂੰ, ਆਪੇ ਆਪ ਜਗਾਂਦੇ ਜਾਣਾ।

ਆਏ ਸੀ ਇੱਥੇ ਸੁੱਖ ਵਰਤਾਵਣ, ਪਾ ਲਈਆਂ ਗਲ ਪੀੜਾਂ;
ਮਾਇਆ ਮਮਤਾ ਨੇ ਮੱਤ ਮਾਰੀ, ਪੁੱਜੀਆਂ ਆਣ ਅਖੀਰਾਂ।

ਮਾਇਆ ਵਿੱਚ ਗੁਲਤਾਨ ਰਹੇ, ਸਾਡੇ ਗੀਤ ਸੁਹਲਿਆਂ ਵਾਲੇ;
ਜੋ ਦਿਹਰੀ ਸਾਨੂੰ ਸਾਜਨ ਸੌਂਪੀ, ਅਸਾਂ ਕੀਤੀ ਕਾਲ ਹਵਾਲੇ।

ਬੰਦ ਅੱਖੀਆਂ ਨਜ਼ਰ ਕੀ ਆਵੇ, ਤੂੰ ਮਨ ਮੱਤੀਆ ਮਾਇਆ;
ਓਹਾ ਕਾਰ ਮੇਰੇ ਮਨ ਨੂੰ ਭਾਵੇ, ਜਿਸ ਤੂੰ ਆਹਰੇ ਲਾਇਆ।

ਸਜ਼ਾ ਮੇਰੀ ਜੇ ਪੂਰਨ ਹੋ ਗਈ, ਰਹਿੰਦਾ ਜੀਣ ਬਚਾਂਦੇ ਜਾਣਾ;
ਆਪਨੜੇ ਗਲ ਲਾਂਦੇ ਜਾਣਾ,
ਦਾਨ ਮਿਹਰ ਦਾ ਪਾਂਦੇ ਜਾਣਾ,
ਹਿਰਦੇ ਵਿੱਚ ਸਮਾਂਦੇ ਜਾਣਾ।

(198)
ਹੇ ਵਣਜਾਰੇ! ਸਤਿਗੁਰ ਦੀਨਾ ਰਤਨ ਅਮੋਲ;
ਤੁਰਿਆ ਜਾਹ ਤੇ ਗੌਂਦਾ ਜਾਹ, ਜੱਗ ਤੋਂ ਪਰੇ ਅਡੋਲ।

ਏਸ ਜਗਤ ਦੇ ਵਾਸੀ ਦੇਖੇ, ਮਾਇਆ ਸੰਗ ਵਸੇਰੇ;
ਮਹਿਮਾ ਤੇਰੀ ਬਿਖ ਬਣ ਗਈ, ਜ਼ਰਾ ਵੱਸ ਨਾ ਮੇਰੇ।

ਮੈਂ ਦੇ ਵਿੱਚ ਚੁਬਾਰੇ ਸਜਿਆ, ਜਨ ਪੂਜ ਰਿਹਾ ਭਗਵਾਨ;
ਆਪੂੰ ਜਾਣੇ ਸਭ ਤੋਂ ਉਚਾ, ਅੱਜ ਦਾ ਇਹ ਇਨਸਾਨ।

ਇਨ ਮਹਿਲਾਂ ਤੇ ਮਾਣ ਜੇਸ ਨੂੰ, ਦੌਲਤ ਉਸਦਾ ਨਾਮ;
ਹੇ ਜਗ ਦਾਤੇ ਨਾਮ ਤੁਸਾਂ ਦਾ, ਹੋਇਆ ਅੱਜ ਬਦਨਾਮ।

ਰੂਪ ਆਪਣਾ ਤੱਕਣ ਦੇ ਲਈ, ਕਦੇ ਤੇ ਨੇਤਰ ਖੁਹਲ;
ਰਿਹਾ ਸਿੰਘਾਸਨ ਡੋਲ,
ਹਰਿ ਹਰਿ ਨਾਮ ਅਮੋਲ,
ਕਿਵੇਂ ਸਕਾਂ ਮੈਂ ਤੋਲ।

(199)
ਹੇ ਵਣਜਾਰੇ! ਪ੍ਰਭ ਜੀ ਆਪ ਸਹਾਈ;
ਪਾਂਚਹੁ ਵੈਰੀ ਨਿਰਬਲ ਹੋ ਕੇ, ਲੀਨੀ ਆ ਸਰਨਾਈ।

ਹਰਿ ਹਰਿ ਹਿੰਮਤ ਹਿਮਲਾ ਵਰਗੀ, ਜਿਉਂ ਜਿਉਂ ਪਰਗਟ ਹੋਵੇ;
ਹਰ ਸ਼ਤਰੂ ਮੇਰੇ ਅੰਦਰ ਘੁਸਿਆ, ਆਣ ਕੇ ਚਰਨੀ ਲੱਗ ਖਲੋਵੇ।

ਸਤਿਗੁਰ ਸਾਨੂੰ ਚੰਨ ਵਖਾਇਆ, ਛਿਣ ਗਿਆ ਕੂੜ ਅੰਧੇਰਾ;
ਚਾਨਣ ਚਾਨਣ ਚਾਰ ਚੁਫੇਰੇ, ਮੁੱਕ ਗਿਆ ਇਹ ਸਫਰ ਲੰਮੇਰਾ।

ਨਾ ਕੋਈ ਵੈਰੀ ਨਾਹਿੰ ਬੇਗਾਨਾ, ਸਭ ਮਹਿੰ ਮੀਤ ਵਸੇਰੇ;
ਖੁਸ਼ੀਆਂ ਗਮੀਆਂ ਫੁੱਲ ਸਜਨ ਦੇ, ਖਿਲਰੇ ਚਾਰ ਚੁਫੇਰੇ।

ਪਾਪੀ ਕਰਕਟ ਅੰਦਰ ਮੇਰੇ, ਹਰਿ ਹਰਿ ਕਰੀ ਸਫਾਈ;
ਕੇਵਡ ਹੋਏ ਸਹਾਈ,
ਜੀਵਣ ਦੀ ਮਤ ਆਈ,
ਰਹੀਏ ਵਿੱਚ ਰੁਸ਼ਨਾਈ।

(200)
ਹੇ ਵਣਜਾਰੇ! ਸੱਚ ਦਾ ਰੂਪ ਪਛਾਣ;
ਸਭ ਦਾ ਸਤਿਗੁਰੂ ਏਕੋ ਸੂਰਾ, ਬਖਸ਼ੀਸ਼ ਹੋਏ ਕਲਿਆਣ।

ਵਡਮੁੱਲੀਆਂ ਦਾਤਾਂ ਪਾਈਏ, ਅਨਦਿਨ ਜਿਸੇ ਧਿਆਈਏ;
ਰਾਤੀਂ ਸੁਪਨੇ ਵਿੱਚ ਭੀ ਪਾਈਏ, ਗਾ ਗਾ ਜਿਸੇ ਸੁਲਾਈਏ।

ਏਕੋ ਇਕ ਭਗਵਾਨ ਸਭਸ ਦਾ, ਕੀ ਮੇਰਾ ਕੀ ਤੇਰਾ;
ਵੰਡਦਿਆਂ ਭੀ ਮੁੱਕ ਨਾ ਸੱਕੇ, ਸੱਚ ਦਾ ਨਾਮ ਵਡੇਰਾ।

ਤਾਤ ਪਰਾਈ ਮੁੱਖ ਵਿੱਚ ਸਾਡੇ, ਦੂਰ ਹਰੀ ਦਾ ਡੇਰਾ;
ਮਾਇਆ ਨੂੰ ਵਡਿਆਈ ਜਾਵੇ, ਦੁਰਜਨ ਅੱਜ ਛੁਟੇਰਾ।

ਅੰਧ ਕੂਪ ਦੇ ਘੁੱਪ ਅਨ੍ਹੇਰੀਂ, ਹਰਿ-ਮੋਤੀ ਰੁਸ਼ਨਾਣ;
ਸੱਤ ਜਿਹਦੀ ਪਹਿਚਾਣ,
ਕਾਰ ਜਿਹਦੀ ਕਲਿਆਣ,
ਰਸੀਆ ਹੋ ਰਸ ਮਾਣ।

(201)
ਹੇ ਵਣਜਾਰੇ! ਪ੍ਰਭੂ ਸੰਗ ਜਿਨ ਨਾਤੇ ਜੋੜੇ;
ਅਨੰਦ ਵਸਲ ਵਿੱਚ ਸਾਸ ਵਿਚਰਦੇ, ਨਾ ਕਦੇ ਪੈਣ ਵਿਛੋੜੇ।

ਹਰ ਸਾਸ ਜੋ ਨਹਾ ਕੇ ਆਏ, ਵਿੱਚ ਮਹਾਂ ਰਸ ਸਾਗਰ;
ਇਸ ਧਰਤੀ ਤੇ ਅੰਬਰ ਦੇ ਵਿਚ, ਨਾ ਕੁੱਝ ਓਸ ਬਰਾਬਰ।

ਲੱਗੀ ਰਹੇ ਸਦਾ ਰੁਣ ਝੁਣ ਅੰਦਰ, ਬਾਹਰ ਵਗਣ ਬਹਾਰਾਂ;
ਇਨ ਨਰ ਪਰਾਨੀ ਦਸਤਕ ਪਾ ਕੇ, ਸੁੱਚੀਆਂ ਹੋਵਣ ਕਾਰਾਂ।

ਕਾਰ ਵਿਹਾਰ ਜੋ ਇਹ ਜਨ ਕਰਦੇ, ਅਕੱਥ ਓਸ ਦੇ ਕਹਿਣੇ;
ਨ੍ਹੇਰ ਜੇ ਨ੍ਹਾਵੇ ਚਾਨਣ ਹੋ ਜਏ, ਲੱਥਣ ਲੱਗੇ ਰੋਗ ਮਲਹਿਣੇ।

ਪਾਰ ਬ੍ਰਹਿਮ ਪ੍ਰਮੇਸ਼ਰ ਜਿਨ ਮਨ, ਹੋਰ ਭਲਾ ਕੀ ਲੋੜੇ;
ਸਭ ਰਸ ਲੱਗਣ ਥੋੜੇ,
ਹਰਿ ਸੰਗ ਨਾਤੇ ਜੋੜੇ,
ਨਾ ਕਦੇ ਪੈਣ ਵਿਛੋੜੇ।

(202)
ਹੇ ਵਣਜਾਰੇ! ਉਹ ਵਿਰਲੇ ਬੜੇ ਥੋੜੇ ਥੋੜੇ!
ਸਤਿਗੁਰ ਤੋਂ ਜਿਨ ਹੋ ਕਿਰਪਾਰੀ, ਪ੍ਰਭ ਸੰਗ ਨਾਤੇ ਜੋੜੇ।

ਘਟ ਘਟ ਅੰਦਰ ਵਾਸ ਜੇਸਦਾ, ਹਰ ਥਾਂ ਵਿਚਰੇ ਸਾਚਾ ਸੋਈ;
ਸਤਿਗੁਰ ਦੀ ਮਿਹਰਾਮਤ ਸਦਕਾ, ਸਾਰੇ ਦਰਸ ਪਰਾਪਤ ਹੋਈ।

ਸ਼ਬਦ ਲਾਟ ਵਿੱਚ ਮਨ ਜਾਂ ਸੜ ਜਾਏ, ਰੰਗਤ ਮਿਲੇ ਨਿਆਰੀ;
ਜਿਸ ਨੂੰ ਛੁਹਿਆਂ ਏਸ ਜਗਤ ਦੀ, ਹਰ ਵਸਤੂ ਬਣੇ ਪਿਆਰੀ।

ਹੌਲੇ ਹੌਲੇ ਏਸ ਕਾਲ ਦੇ, ਖੁੱਲਦੇ ਜਾਪਣ ਸੱਭੇ ਜੰਦੇ;
ਜਿਨ ਜਨ ਪ੍ਰਭ ਜੀ ਸੌਂਪੀ ਕੁੰਜੀ, ਧਰ ਤੇ ਉਹਾ ਬੰਦੇ।

ਨਾਮ ਰਤਨ ਇੱਕ ਕਠਨ ਕਮਾਈ, ਏਸ ਕਾਲ ਦੇ ਫੰਧੇ ਤੋੜੇ;
ਕੋਈ ਕੁ ਵਿਰਲੇ ਥੋੜੇ,
ਜਿਨ ਪੱਕ ਨਾਤੇ ਜੋੜੇ,
ਨਾ ਕਦੇ ਗਏ ਮਰੋੜੇ।

(203)
ਹੇ ਵਣਜਾਰੇ! ਸਤਿਗੁਰ ਸੰਗ ਸਮੋ ਗਏ;
ਏਕ ਖਜਾਨਾ ਉਨ੍ਹਾਂ ਦਖਾਇਆ, ਅਸੀਂ ਉਸੇ ਵਿੱਚ ਖੋ ਗਏ।

ਨਾਮ ਰਤਨ ਅਸਾਂ ਬਖਸ਼ਿਸ਼ ਪਾਈ, ਹੋ ਗਏ ਪੰਧ ਉਜਾਰੇ;
ਹਰ ਰਾਹ ਦੇ ਹਰ ਮੋੜ ਮੋੜ ਤੇ, ਸਦ ਚਾਨਣ ਨੂਰ ਖਿਲਾਰੇ।

ਰਾਹ ਸਾਡੇ ਵਿੱਚ ਭੂਤ ਪਰੇਤਾਂ, ਸੈ ਸੈ ਹੱਲੇ ਕੀਤੇ;
ਸੁਖ ਸਾਗਰ ਸਾਡਾ ਪੰਧ ਸਖਾਈ, ਅੰਮ੍ਰਿਤ ਵਾਂਙੂ ਪੀਤੇ।

ਹਰ ਵਾਰ ਅਸੀਂ ਮਾਰ ਮੁਕਾਏ, ਸੰਗਤ ਸੱਚ ਸਹਾਈ
ਸਦਾ ਸੁਰਖਰੂ ਚਲਦੇ ਜਾਂਦੇ, ਪੁੱਨ ਜਿਨ ਕੀਨ ਕਮਾਈ।

ਇੱਕ ਸੱਚੇ ਨਾ ਪ੍ਰੀਤ ਸਜਾਈ, ਸਨਮੁੱਖ ਆਣ ਖਲੋ ਗਏ;
ਇੱਕ ਬੀਜ ਬਿਗਸਣਾ ਬੋ ਗਏ,
ਹਰਿ ਰੰਗ ਸੰਗ ਸਮੋ ਗਏ,
ਉਹ ਗੰਧ ਫੁੱਲਾਂ ਦੀ ਹੋ ਗਏ।

(204)
ਹੇ ਵਣਜਾਰੇ! ਇਸ ਮਨ ਕੋ ਸਮਝਾਓ;
ਮੇਰ ਮੇਰ ਦੇ ਗਾਹ 'ਚੋਂ ਨਿਕਲੇ, ਬਦਲੇ ਫੇਰ ਸੁਭਾਓ।

ਸਾਰਾ ਸੌਂਪ ਸਜਨ ਨੂੰ ਲੇਖਾ, ਕਾਰਜ ਕਰਦੇ ਜਾਈਏ;
ਸੱਚ ਕਮਾਈਏ ਏਸ ਜਗਤ ਵਿਚ, ਵਸੀਏ ਸੁਖ਼ੀ ਵਸਾਈਏ।

ਦੁੱਖ ਕਿਸੇ ਦਾ ਜੇ ਵੰਡ ਸਕੀਏ, ਚੜ੍ਹਦਾ ਰੂਪ ਸਵਾਇਆ;
ਮੈਂ ਮੈਂ ਦੀ ਜੋ ਮਸਤੀ ਵਸਦੇ, ਮਾਇਆ ਖਾਏ ਮੁਕਾਇਆ।

ਤੁਰੇ ਜਾਈਏ ਸਦਾ ਦਰ ਸੱਚੇ ਵੱਲ, ਸਹਿ ਕੇ ਵੇਗ ਅਵੱਲੇ;
ਜਿਸ ਦੀ ਸੰਗਤ ਪ੍ਰਭ ਜੀ ਵਸਦੇ, ਨਾ ਕਦੇ ਜਾਵਣ ਦੱਲੇ।

ਜਿਸ ਨੂੰ ਛੁਹਿਆਂ ਸੁਖ ਸੁਖ ਹੋਈਏ, ਉਸਦੀ ਸੁੱਖ ਮਨਾਓ;
ਵਾਰੇ ਵਾਰੇ ਜਾਓ,
ਗੀਤੀਂ ਗਾਂਦੇ ਜਾਓ,
ਜਾਂਦੇ ਬਦਲ ਸੁਭਾਓ।

(205)

ਹੇ ਵਣਜਾਰੇ! ਇਸ ਜਗ ਦੀ ਇਹ ਰੀਤ;
ਮੇਰ ਮੇਰ ਦੀ ਕਰੇ ਕਮਾਈ, ਨਾ ਮਨ ਆਏ ਮੀਤ।

ਮਨ ਅੱਜ ਸਾਰੇ ਰਾਹ ਬਣਾਏ, ਤੁਰਦਾ ਅੱਗੇ ਅੱਗੇ;
ਪਤਾ ਭੀ ਇਹ ਲੱਗਣ ਨਾ ਦੇਵੇ, ਜਦੋਂ ਜਾਂਵਦੇ ਠੱਗੇ।

ਕੀ ਮੁਨੀ ਕੀ ਤੀਰਥ-ਖੰਡਤ, ਇਸ ਨੇ ਘੇਰ ਖਪਾਏ;
ਲੀਲਾ ਇਸ ਦੀ ਬੜੀ ਨਿਆਰੀ, ਕਰਦੇ ਹਾਏ ਹਾਏ।

ਨੇਤਰਾਂ ਬਾਝੋਂ ਪਾ ਨਾ ਸਕੀਏ, ਕੀ ਚਾਨਣ ਕੀ ਨ੍ਹੇਰਾ;
ਸਤਿਗੁਰ ਦੇ ਕਿਰਪਾਰੀ ਜੋ ਜਨ, ਮਾਨਣ ਸਦਾ ਸਵੇਰਾ।

ਇਹ ਜਗ ਭੀ ਇੱਕ ਤੀਰਥ ਬਣ ਜਏ, ਜਾਂ ਪ੍ਰਭ ਵੱਸੇ ਚੀਤ;
ਬਦਲਾ ਖਾ ਜਏ ਰੀਤ,
ਅੰਦਰ ਉਗਾਵੇ ਗੀਤ,
ਮਾਣੀਏ ਸੰਗਤ ਮੀਤ।

(206)

ਹੇ ਵਣਜਾਰੇ! ਸਤਿਗੁਰ ਸਾਚੇ ਤੋਂ ਗਤ ਪਾਈ;
ਐਨੇ ਗਾੜ੍ਹੇ ਰਿਸ਼ਤੇ ਬਣ ਗਏ, ਵਿੱਛੜ ਰਤਾ ਨਾ ਜਾਈ।

ਧੀਰੇ ਧੀਰੇ ਚਲਦੇ ਚਲਦੇ, ਆਪਾ ਸਾਰਾ ਭੁੱਲਿਆ;
ਜੋਸ ਰਸ ਨੂੰ ਮਾਨਣ ਲੱਗੇ, ਨਾ ਕੌਡੀ ਉਸ ਤੁੱਲਿਆ।

ਅਨੰਦ ਜੋਸ ਵਿੱਚ ਜਿੰਦੜੀ ਵਿਚਰੇ, ਕੀ ਜਾਨਣ ਚੰਨ ਤਾਰੇ;
ਉਸਦੀ ਇਸ ਪ੍ਰਿਕਿਰਤੀ ਵਿੱਚੋਂ, ਨਿੱਤ ਕੀਤੇ ਸਜਨ ਦੀਦਾਰੇ।

ਹਰ ਵਸਤੂ ਵਿੱਚ ਵਾਸ ਸਜਨ ਦਾ, ਤੱਕੀਏ ਨੀਝਾਂ ਲਾਕੇ;
ਸਭ ਕਿਛ ਉਸ ਦਾ ਕੀਤਾ ਹੋਵੇ, ਕੀ ਲੈਣਾ ਅਪਣਾ ਕੇ।

ਰਜ਼ਾ ਉਹਦੀ ਵਿੱਚ ਚਲਦੇ ਜਾਈਏ, ਆਪੇ ਕਰੇ ਸਫਾਈ;
ਗਾੜ੍ਹੀ ਪ੍ਰੀਤ ਲਗਾਈ,
ਹਰ ਥਾਂ ਆਪ ਸਹਾਈ,
ਕਰਦਾ ਜੋ ਉਸ ਭਾਈ।

(207)
ਹੇ ਵਣਜਾਰੇ! ਕਿਸ ਦੇ ਤੈਥੋਂ ਭਾਗ ਵਡੇਰੇ ?
ਆਪੇ ਸਾਜਨ ਆਹਰੇ ਲਾਈ, ਕਰ ਕੇ ਕਾਰ ਚੁਫੇਰੇ।

ਕੋਈ ਭੀ ਵੈਰੀ ਨੇੜ ਨਾ ਆਵੇ, ਦੂਰੋਂ ਤੱਕਦੇ ਰਹਿੰਦੇ;
ਜੋ ਮਾਇਆ ਦੇ ਘੇਰੀਂ ਆਏ, ਪਲਾਂ ਵਿੱਚ ਸੜ ਵਹਿੰਦੇ।

ਅਜ਼ਲਾਂ ਤੋਂ ਇਹ ਜੰਗ ਚੱਲ ਰਹੀ, ਜੋ ਜੀਤੇ ਸੋ ਸੂਰਾ;
ਜੀਤ ਓਸ ਦੇ ਘਰ ਦੀ ਦਾਸੀ, ਸੰਗ ਜਿਹਦੇ ਭਰਪੂਰਾ।

ਆਪੇ ਹੀ ਰਣ ਭੂਮੀ ਸਾਜੇ, ਸਭ ਕੁੱਝ ਸਾਜਣ ਵਾਲਾ;
ਪਾਸ ਹੋਣ ਜੋ ਪ੍ਰਭੂ ਪਿਆਰੇ, ਜਗਤ ਇਹ ਵਿੱਦਿਆਲਾ।

ਭਗਤਾਂ ਦੀ ਸਦਾ ਪੈਜ ਰਖੇਂਦਾ, ਵੱਸ ਤੇਰੇ ਨਾ ਮੇਰੇ;
ਕਰਮ ਤੇ ਹੋਣ ਨਬੇੜੇ,
ਸ਼ਬਦ ਕਾਰ ਦੇ ਘੇਰੇ,
ਜਪੋ ਰਾਮ ਮਨ ਮੇਰੇ।

(208)
ਹੇ ਵਣਜਾਰੇ! ਜੋ ਹਰਿ ਹਰਿ ਨਾਮ ਧਿਆਏ;
ਗੁਰ ਕੀ ਮਤ ਵਿੱਚ ਚਲਦਿਆਂ, ਅੰਤਰ. ਸਾਫ਼ ਕਰੇ ਲਿਸ਼ਕਾਏ।

ਗੁਰ ਕੀ ਮਤ ਹੀ ਅੰਮ੍ਰਿਤ ਵਰਖਾ, ਮਨ ਦੀਆਂ ਵੇਲਾਂ ਹਰੀਆਂ;
ਜਿਨ੍ਹਾਂ ਨੇ ਲਾਈਆਂ ਓਹਾ ਜਾਣਦੇ, ਡੁੱਬਦੀਆਂ ਬੇੜਾਂ ਤਰੀਆਂ।

ਜਿਨ ਜਨ ਪੀਤੇ ਅੰਮ੍ਰਿਤ ਬਾਟੇ, ਹੌਮੈਂ ਰੋਗ ਉਤਾਰੇ;
ਵਿਚਰ ਰਹੇ ਇਸ ਧਰ ਉੱਤੇ, ਭਗਤਨ ਵਿੱਚ ਸ਼ੁਮਾਰੇ।

ਨਾਮ ਸੱਚ ਦਾ ਜੱਗ ਤੇ ਵਿਗਸੇ, ਸਤਿਗੁਰ ਸੇਵ ਕਮਾਵਣ;
ਅਮਨ ਸ਼ਾਂਤ ਵਿੱਚ ਵਿਚਰੇ ਜੀਵਨ, ਖਾਟ ਰੰਗ ਘਰ ਜਾਵਣ।

ਗੁਰ ਕੀ ਸੇਵਾ ਵਿੱਚ ਚਲਦਿਆਂ, ਇਹ ਜਗ ਸਾਰਾ ਸੁੱਖ ਪਾਏ;
ਅਨੰਦ ਵਸੇ ਵਸਾਏ,
ਜੋ ਹਰਿ ਹਰਿ ਨਾਮ ਧਿਆਏ,
ਕਰਮ ਕਾਲ ਰੁਸ਼ਨਾਏ।

(209)
ਹੇ ਵਣਜਾਰੇ! ਮਾਇਆ ਜਾਲ ਵਿਛਾਇਆ;
ਏਕ ਵਾਰ ਜੋ ਫਾਥਾ ਇਸ ਮਹਿੰ, ਪਰਤ ਲੌਟ ਨਾ ਆਇਆ।

ਇਸ ਜਗ ਅੰਦਰ ਮਹਿਲ ਮਾੜੀਆਂ, ਮਾਨਣ ਨੂੰ ਰੰਗ ਰਲੀਆਂ;
ਜੋ ਮਾਇਆ ਦਾ ਸਾਥ ਸਹੇੜਨ, ਨਾ ਉਹ ਜਿੰਦਾਂ ਕਦੇ ਫਲੀਆਂ।

ਰੂਪ ਮਾਇਆ ਦਾ ਮੁਹ ਮੁਹ ਮਾਰੇ, ਜੀਣ ਰਹੇ ਮਧਿਆਇਆ;
ਰੱਜ ਰੱਜ ਇਹਨੂੰ ਪੀਤਾ ਸਭ ਨੇ, ਫਿਰ ਭੀ ਰੱਖੇ ਤਿਹਾਇਆ।

ਸਰਪ ਦੇ ਡੱਸੇ ਭੀ ਜੀਅ ਲੈਂਦੇ, ਸਮੇਂ ਸਿਰ ਜੇ ਦਾਰੂ ਪਾਈ;
ਬਾਣ ਮਾਇਆ ਦੇ ਵੱਜੇ ਜੇਸਨੂੰ, ਕਦੇ ਪਾ ਨਾ ਸਕੇ ਰਿਹਾਈ।

ਪ੍ਰਭ ਜੀ ਆਪੇ ਤਾਣਾ ਤਣਿਆਂ, ਮੁਗਧ ਵਿੱਚ ਭਰਮਾਇਆ;
ਨਾ ਪੀਛਾ ਜਾਏ ਛੜਾਇਆ,
ਜਿਨ ਹਰਿ ਨਾਮ ਧਿਆਇਆ,
ਡੱਸ ਨਾ ਸਕੇ ਮਾਇਆ।

(210)
ਹੇ ਵਣਜਾਰੇ! ਸਭ ਲੱਥਣ ਪਾਪ ਕਮਾਤੇ;
ਸਤਿਗੁਰ ਦੀ ਸਰਨਾਈ ਆਇਆਂ, ਨਾਮ ਸਰੋਵਰ ਨ੍ਹਾਤੇ।

ਸਤਿਗੁਰ ਪਾਇਆ ਰਾਹ ਮਿਲ ਗਿਆ, ਊਚੇ ਮਹਿਲੀ ਜਾਵਣ ਦਾ;
ਇਸ ਮਾਇਆਵੀ ਨਗਰੀ ਉੱਤੇ, ਪ੍ਰਭ ਜੀ ਕਾ ਰੰਗ ਸਜਾਵਣ ਦਾ।

ਪੰਜੇ ਵੈਰੀ ਵੱਸ ਵਿੱਚ ਆ ਗਏ, ਮੁਕਤੀ ਦੇ ਦਰ ਖੁੱਲ ਗਏ;
ਰਾਮ ਰਾਮ ਜਿਹੜੇ ਆਖਣ ਰੁੱਝੇ, ਨਾਮ ਆਪਣਾ ਭੁੱਲ ਗਏ।

ਅਨਦਿਨ ਜੋ ਸੰਗਤ ਵਿੱਚ ਰਹਿੰਦੇ, ਪ੍ਰਭ ਦੀ ਹੋਂਦ ਪਹਿਚਾਣ ਗਏ;
ਫ਼ੁਰਨੇ ਵਿੱਚੋਂ ਫੁੱਟਣ ਮੋਤੀ, 'ਜੋ ਚਾਹਿਆ ਪਾਇਆ' ਮਾਣ ਗਏ।

ਸਤ ਸੰਤੋਖ ਦਾ ਵਾਸਾ ਛਾਏ, ਕਿਲਵਿਖ ਹੋਣ ਕਟਾਤੇ;
ਸਤਿਗੁਰ ਦਾ ਮਤ ਮਾਤੇ,
ਲੱਥਣ ਪਾਪ ਕਮਾਤੇ,
ਸਭ ਹੋਏ ਜਾਤ ਅਜਾਤੇ।

(211)
ਹੇ ਵਣਜਾਰੇ! ਸੁਣੀਏਂ ਜੇ ਲਿਵ ਲਾਏਂ;
ਪਵਣ ਸਖੇਲੀ ਸਾਂਤ ਚਿੱਤ ਹੋ, ਹਰਿ ਹਰਿ ਗੀਤੀਂ ਗਾਏ।

ਵਣ ਤ੍ਰਿਣ ਸਾਰੇ ਮੌਲਦੇ, ਜਾਂ ਰਾਗ, ਤ੍ਰੰਗ ਬਖੇਰੇ;
ਰਾਮ ਹੀ ਨਦੀਏਂ ਭਰ ਰਿਹਾ, ਇਹ ਰੰਗ ਚਟੇਰੇ।

ਸੁਹਲੇ ਗਾਵਣ ਡਾਲੀਆਂ, ਗਲ ਫੁੱਲੀਆਂ ਲਾ ਕੇ;
ਘਾ ਗਾਵੇ ਹਰਿਆਵਲੀ, ਵਿੱਚ ਸ਼ਬਨਮ ਨ੍ਹਾ ਕੇ।

ਪ੍ਰਜਾ ਗੀਤੀਂ ਮਗਨ ਇਹ, ਚੰਨ ਸੂਰਜ ਤਾਰੇ;
ਮਹਿਮੀਂ ਧਰਤ ਅਕਾਸ਼ ਤੀਕ, ਸਾਰੇ ਦੇ ਸਾਰੇ।

ਸਭ ਏਸ ਜਗਤ ਤੋਂ ਓਸ ਤੀਕ, ਹਰਿ ਨਾਮ ਧਿਆਏ;
ਜੇ ਸੁਣੀਏਂ ਚਿੱਤ ਲਾਏ,
ਹਰ ਏਕੋ ਗੀਤ ਅਲਾਏ,
'ਪ੍ਰਭ ਜੀ ਸਰਨਾਈ ਆਏ'।

(212)
ਹੇ ਵਣਜਾਰੇ! ਜੇ ਬੋਲ ਤਾਂ ਮਿੱਠੜਾ ਬੋਲ;
ਏਕ ਸ਼ਬਦ ਤੇਰੀ ਜਿਹਬਾ ਉਚਰੇ, ਸੁਣ ਰਿਹਾ ਬੈਠਾ ਕੋਲ।

ਨਾ ਕਰ ਪਾਪ ਕਮਾਈ ਕਿਰਤੀ, ਚੁੱਕੇ ਬੋਝ ਨਹੀਂ ਜਾਣੇ;
ਸਦਾ ਸਦਾ ਡਰ ਪਾਈ ਰਖਦਾ, ਪ੍ਰਭ ਜੀ ਲਾਣ ਟਿਕਾਣੇ।

ਮਾਇਆ ਕਾਮਣੀ ਦੇ ਲੜ ਲੱਗ ਕੇ, ਜੋ ਭੀ ਹੋਵੇ ਮੰਦਾ;
ਪੰਜ ਵੈਰੀਆਂ ਰੱਜ ਕੇ ਕੋਹਿਆ, ਅੰਤ 'ਚ ਰੋਵੇਂ ਬੰਦਾ।

ਜੋ ਹੋਣਾ ਸੀ ਹੋ ਨਹੀਂ ਸਕਿਆ, ਉਮਰ ਬਿਤਾ ਲਈ ਸਾਰੀ;
ਸਾਰੀ ਜਿੰਦੜੀ ਦਾਅ ਤੇ ਲਾ ਕੇ, ਤੁਰ ਗਏ ਅੰਤ ਖਿਡਾਰੀ।

ਹੀਰੇ ਵੱਤ ਵਣਜਾਰਾ ਸੀ ਤੂੰ, ਖਾਲਮ ਖਾਲੀ ਝੋਲ;
ਕੁੱਝ ਭੀ ਰਿਹਾ ਨਾ ਕੋਲ,
ਜੀਵਨ ਇਹ ਅਨਮੋਲ,
ਹਰਿ ਹਰਿ ਮੁੱਖੋਂ ਬੋਲ।

(213)
ਹੇ ਵਣਜਾਰੇ! ਪ੍ਰੀਤਮ ਬੜਾ ਪਿਆਰਾ,
ਧਰਮ ਹਿੱਤ ਸਭ ਜਗਤ ਚਲਾਏ, ਆਪੂੰ ਰਹੇ ਨਿਆਰਾ।

ਆਪੇ ਓਸ ਜਗਤ ਇਹ ਰਚਿਆ, ਜੂਝਣ ਮੱਲ ਅਖਾੜਾ;
ਢਹਿਣਾ ਢੋਹਣਾ ਕਾਰ ਬਣਾਈ, ਇੱਕ ਚੰਗਾ ਇੱਕ ਮਾੜਾ।

ਨੀਝਾਂ ਲਾ ਕੇ ਤੱਕੀ ਜਾਵੇ, ਦਾਓ ਪੇਚ ਜੱਗ ਵਾਲੇ;
ਕਦੇ ਭੀ ਉਸ ਭਾ ਨਾ ਸੱਕੇ, ਜਿਨ ਮਨ ਕੀਤੇ ਕਾਲੇ।

ਜੀਣ ਮਰਨ ਦੀ ਗੇੜੀ ਗਿੜਦੀ, ਦੰਗਲ ਚਲਦਾ ਜਾਏ;
ਕੋਈ ਕੋਈ ਇਸ ਪਿੜ ਵਿੱਚੋਂ, ਨਿਕਲ ਮਹਾਂ ਰਸ ਪਾਏ।

ਉਹਾ ਜਾਣੋ ਪ੍ਰਭ ਕ੍ਰਿਪਾਰੀ, ਜਿਨ ਸਤਿਗੁਰ ਕੀਆ ਅਧਾਰਾ;
ਜੀਤ ਲਏ ਜਗ ਸਾਰਾ,
ਭਗਤਨ ਵਿਚ ਸ਼ੁਮਾਰਾ,
ਮਾਨਣ ਮਹਿਲ ਦੁਆਰਾ।

(214)
ਹੇ ਵਣਜਾਰੇ! ਹਰਿ ਕਾ ਨਾਮ ਜੋ ਅੰਦਰ ਬੋ ਜਏ;
ਜੰਗਲ ਬੇਲੇ, ਕੰਡੇ ਕੰਕਰ, ਸਨਮੁੱਖ ਲੰਘ ਖਲੋ ਜਏ।

ਜਮ ਕਾਲ ਕਦੇ ਪੁਹ ਨਾ ਸੱਕੇ, ਭਗਤਨ ਚਾਲ ਨਿਰਾਲੀ;
ਸਾਸ ਸਾਸ ਉਹ ਸੰਗਤਿ ਮੜ੍ਹਦੇ, ਜਾਏ ਨਾ ਕੋਈ ਖਾਲੀ।

ਸਤਿਗੁਰ ਦੀ ਸਰਨਾਈ ਵਿੱਚੋਂ, ਮਿਲਦੇ ਰਾਹ ਸਵੱਲੇ;
ਏਸ ਜਗਤ ਦੀਆਂ ਪੀ ਕੇ ਕੌੜਾਂ, ਅੱਗੇ ਜਾਣ ਇਕੱਲੇ।

ਮੁਹ ਮਾਇਆ ਸਭ ਚਾਕਰ ਹੋਏ, ਜੀਵਨ ਚਮਕਾਂ ਮਾਰੇ;
ਇੱਥੇ ਓਥੇ ਦੋਵੀਂ ਥਾਈਂ, ਹੋਵਣ, ਪ੍ਰੀਤਮ ਸੰਗ ਸ਼ੁਮਾਰੇ।

ਪ੍ਰਭ ਕੀ ਸੰਗਤਿ ਜੋ ਜਨ ਵਸਦੇ, ਜੀਣਾ ਇਹ ਸੁਤੰਤਰ ਹੋ ਜਏ;
ਨਾਮ ਹਰੀ ਜੋ ਅੰਦਰ ਬੋ ਜਏ,
ਰਸ ਦਾ ਰੰਗ ਨਿਰੰਤਰ ਹੋ ਜਏ,
ਸਹਿਜ ਜੀਣ ਦਾ ਅੰਤਰ ਹੋ ਜਏ।

(215)

ਹੇ ਵਣਜਾਰੇ! ਸੁੱਖ ਸੁਹਲੜੇ ਗਾਈਏ;
ਮਾਣ ਰਹੇ ਅਸੀਂ ਸੰਗਤ ਪ੍ਰੀਤਮ, ਰਹਿ ਹਰਿ ਸਦਾ ਧਿਆਈਏ।

ਬਾਹੋਂ ਪਕਰ ਸੁਆਮੀ ਮੇਰੇ, ਧਰ ਤੋਂ ਉੱਪਰ ਉਠਾਈ;
ਲੜ ਲਾਗੀ, ਤੇ ਹੋ ਵਡਭਾਗੀ, ਵਿਗਸਣ ਯੋਗ ਬਣਾਈ।

ਰਾਮ ਰਤਨ ਦਾ ਚਾਨਣ ਹੋਇਆ, ਮੈਂ ਨਾ ਰਹੀ ਅੰਵਾਣੀ;
ਹਰ ਘੜੀ, ਵਿੱਚ ਸੰਗਤ ਰਹਿ ਕੇ, ਜੀਵਨ ਦੀ ਮੈਂ ਮਾਣੀ।

ਉਪਕਾਰਾਂ ਦੇ ਵਿੱਚ ਖੋਈ ਗੁਆਚੀ, ਮੈਂ ਤੇ ਹੋਈ ਜੋਗਣ;
ਔਂਦੇ ਜਾਂਦੇ ਸਾਹ ਇਸ ਗਲ 'ਚੋਂ, ਜੀਵਨ ਦਾ ਰਸ ਭੋਗਣ।

ਜੋ ਭੀ ਹੋਵੇ ਮਿਲ ਕੇ ਕਰੀਏ, ਰਸ ਰਸ ਜੀਵਨ ਪਾਈਏ;
ਸਦਾ ਸੁਹਲੜੇ ਗਾਈਏ,
ਹਰਿ ਕਾ ਨਾਮ ਧਿਆਈਏ,
ਸੁੱਖ ਦੀ ਸੇਜ ਹੰਢਾਈਏ।

(216)

ਹੇ ਵਣਜਾਰੇ! ਉਹ ਦਿਨ ਜਾਣ ਸੁਭਾਗਾ;
ਅੰਮ੍ਰਿਤ ਪਾਇਆ, ਹਰਿ ਦਰਸ ਸੁਹਾਇਆ,ਚੀਤ ਚਰਨ ਪ੍ਰਭ ਲਾਗਾ।

ਸੁੱਖ ਸਾਗਰ ਮਿਲਿਆ, ਕੀਆ ਇਸ਼ਨਾਨਾ, ਦੂਖ ਦਰਦ ਸਭ ਖੋਏ;
ਸਾਜਨ ਮਹਿਮਾਂ ਦੇ ਫੁੱਲ ਗੀਤੀਂ, ਅਨੰਦ 'ਚ ਵਹਿ ਰਸ ਡੋਰ ਪਰੋਏ।

ਤੁਰਦੇ ਜਾਈਐ ਭਾਵੇਂ ਇਕੱਲੇ, ਸੰਗਤ ਦੇ ਵਿੱਚ ਵਸਣ ਬਹਾਰਾਂ;
ਮਾਇਆ ਵਾਸੀ ਕਿਵੇਂ ਪਛਾਨਣ, ਰਸ ਵਿੱਚ ਰੰਗੋਈਆਂ ਧਾਰਾਂ।

ਕਦੇ ਭੀ ਸਾਥੋਂ ਦੂਰ ਨਾ ਜਾਏ, ਹਰ ਸੰਗ ਵਸਣੇ ਵਾਲਾ;
ਸਦਾ ਸਦਾ ਜੇ ਹਰੀ ਧਿਆਈਏ, ਜੀਵਨ ਹੋਏ ਉਜਾਲਾ।

ਹਰਿ ਦੀ ਸੰਗਤ ਜੋ ਜਨ ਵਿਚਰੇ, ਸੁੱਤਿਆਂ ਰਹੇ ਸੁਜਾਗਾ;
ਜਾਣ ਉਹ ਵਡਭਾਗਾ.
ਜਿਨ ਚਿੱਤ ਚਰਨੀ ਲਾਗਾ,
ਹਰਿ ਨਾਮ ਰੱਤਾ ਅਨੁਰਾਗਾ।

(217)
ਹੇ ਵਣਜਾਰੇ! ਕਰਦਾ ਰਹੁ ਅਰਦਾਸਾਂ;
ਚੰਚਲ ਮਨ ਨੂੰ ਰਾਹੇ ਪਾਵੇਂ, ਸਾਰੀਆਂ ਬੁਝਣ ਪਿਆਸਾਂ।

ਇਸ ਜੁੱਗ ਮਾਇਆ ਪਰਧਾਨਾ, ਨੀਤ ਨਵੇਂ ਰਾਹ ਮਨ ਬਣਾਵੇਂ;
ਆਪੇ ਘਾੜਤ ਘੜਨੇ ਵਾਲਾ, ਸਭ ਰੰਗ ਰੰਗੀਲੇ ਨਾਚ ਨਚਾਵੇ।

ਪੈਰ ਪੈਰ ਤੇ ਪਰਖੀ ਜਾਵੇ, ਇਸ ਜਗਤਿ ਜੀਵ ਭਰਮਾ ਕੇ;
ਰਚਨਹਾਰ ਇਸ ਮਾਇਆ ਦਾ, ਆਪੇ ਬੈਠਾ ਨੀਝਾਂ ਲਾ ਕੇ।

ਹਰ ਜੀਵ ਜੰਤ ਦੇ ਅੰਦਰ ਰਹਿ ਕੇ, ਉਸ ਦਰਬਾਰ ਸਜਾਇਆ;
ਕੋਈ ਕੋਈ ਉਸ ਦਰ ਤੇ ਪਹੁੰਚੇ, ਜਿਸ ਨੇ ਸ਼ਬਦ ਕਮਾਇਆ।

ਆਪੇ ਜਿਸ ਤੇ ਪ੍ਰਭ ਕਿਰਪਾਰੀ, ਫ਼ਲਦੀਆਂ ਸਭ ਅਹਿਸਾਸਾਂ;
ਮੁੱਕ ਜਾਣ ਸਭ ਖਾਹਸਾਂ,
ਸਾਰੀਆਂ ਬੁਝਣ ਪਿਆਸਾਂ,
ਪ੍ਰਭ ਜੀ ਵੱਲ ਅਰਦਾਸਾਂ।

(218)
ਹੇ ਵਣਜਾਰੇ! ਏਸ ਜਗਤ ਵਿੱਚ ਆ ਕੇ;
ਪ੍ਰਭੂ ਧਿਆ ਕੇ, ਗੀਤੀਂ ਗਾ ਕੇ, ਤੁਰ ਗਏ ਪੰਧ ਮੁਕਾ ਕੇ।

ਪ੍ਰਭ ਜੀ ਸਾਰੀ ਧਰਤ ਉਪਾਈ, ਕਰੀਏ ਆਓ ਗੁਡਾਈ;
ਨਾਮ ਉਹਦੇ ਦਾ ਬੀਜ ਬੋਵੀਏ, ਆਪੇ ਉਹ ਫੁੱਲਿਆਈ।

ਇਹ ਫ਼ੁਲਵਾੜੀ ਭਰੀ ਸੁਗੰਧਾਂ, ਕੋਈ ਕੋਈ ਇਸ ਰਸ ਨੂੰ ਪਾਏ;
ਜੋ ਜਨ ਪਾ ਲਏ ਨੂਰ ਨਿਧਾਨਾ, ਪਰਤ ਏਸ ਤੋਂ ਲੌਟ ਨਾ ਆਏ।

ਬਲਿਹਾਰ ਜਾਈਏ ਉਸ ਮਾਲੀ ਤੋਂ ਜਿਨ ਇਹ ਰਚਨ ਰਚਾਈ;
ਆਪੇ ਗੋਡੀ, ਆਪ ਗੁਡਈਆ, ਆਪੇ ਬੀਜ ਤੇ ਕਰੇ ਬਜਾਈ।

ਇਹ ਤੇ ਉਸ ਦੀ ਮਿਹਰਬਾਨੀ, ਰੱਜ ਗਏ ਜਿਹਨੂੰ ਗੀਤੀਂ ਗਾ ਕੇ;
ਉਹ ਆਪਣ ਰੱਖੇ ਬਣਾ ਕੇ,
ਹਿਰਦੇ ਵਿੱਚ ਸਮਾ ਕੇ,
ਸੁੱਖ ਸਮੋਈਏ ਪੰਧ ਮੁਕਾ ਕੇ।

(219)
ਹੇ ਵਣਜਾਰੇ! ਅਜਬ ਅਵੱਸਥਾ ਹੋਈ ਜਏ;
ਸ਼ਬਦ ਰਤਨ ਜਾਂ ਅੰਦਰ ਵਸ ਜਏ, ਸਾਰਾ ਜਗ ਵਿਗਸੋਈ ਜਏ।

ਦੂਖ ਰੋਗ ਕੋਈ ਨਿਕਟ ਨਾ ਆਵੇ, ਅੱਤ ਸੁਹਾਵੀ ਜੀਵਨ ਚਾਲ;
ਸੱਚ ਦੇ ਮਾਰਗ ਚਲਦੇ ਜਾਈਏ, ਪੂਰਨ ਹੋਵੇ ਸਾਰੀ ਘਾਲ।

ਨਿਹੁੰ ਡਾਢੇ ਦਾ ਅੱਤ ਪਵਿੱਤਰ, ਸਾਰਾ ਜੱਗ ਪਿਆਰਾ ਲੱਗੇ;
ਸਾਰੇ ਵੈਰੀ ਖੜਨ ਪਛੇਰੇ, ਜਾਂ ਪ੍ਰਭ ਜੀ ਏਕ ਨਜ਼ਾਰਾ ਅੱਗੇ।

ਸੱਤੂ ਰਾਹੀਆਂ ਦੇ ਦਰਸ਼ਨ ਪਾ ਕੇ, ਸਮਾਂ ਬਦਲਦਾ ਅਪਣੀ ਤੋਰ;
ਧਰਤ ਦੇ ਪੇਟੋਂ ਉਗਲਣ ਮੋਤੀ, ਪੌਣ ਸੁਗੰਧੀ, ਸੁਹ ਹੋਰ ਦੀ ਹੋਰ।

ਰੱਜ ਰੱਜ ਮਾਨਣ ਜੱਗ ਦੇ ਜੀਵ, ਫ਼ਸਲ ਨਾਮ ਦੀ ਬੋਈ ਜਏ;
ਸਾਰਾ ਜੱਗ ਵਿਗਸੋਈ ਜਏ,
ਰੰਗ ਹੋਰ ਹੀ ਹੋਈ ਜਏ,
ਯਾਦ ਜੇ ਕੰਠ ਪਰੋਈ ਜਏ।

(220)
ਹੇ ਵਣਜਾਰੇ! ਸੱਤਿਨਾਮ ਇੱਕ ਸਾਂਤ ਨਜ਼ਾਰਾ;
ਇਸ ਦੇ ਪੂਰਨ ਹੋਇਆਂ ਬਾਝੋਂ, ਨਾ ਹੋਏ ਪੂਰਾ ਅਮਨ ਪਸਾਰਾ।

ਮੈਂ ਮੈਂ ਦੀ ਲੈ ਹੱਥ ਕੁਲਹਾੜੀ, ਵੀਰ ਵੀਰਾਂ ਨੂੰ ਮਾਰ ਮੁਕਾਂਦੇ;
ਅਗਲੇ ਘਰ ਦੀ ਸਾਰ ਨਾ ਕੋਈ, ਇਸੇ ਨੂੰ ਆ ਨਰਕ ਬਣਾਂਦੇ।

ਰਾਜ ਸੱਤਾ ਜਾਂ ਹੱਥ 'ਚ ਆਈ, ਅਨ੍ਹੇਰ ਘੋਇਆ ਇਨਸਾਨ;
ਮੈਂ ਦੇ ਮਧ ਵਿੱਚ ਗਿਆ ਗੁਆਚਾ, ਇਹ ਕੀ ਜਾਣੇ ਭਗਵਾਨ।

ਲੀਰੋ ਲੀਰ ਮਨੁੱਖਤਾ ਹੋ ਰਹੀ, ਮੱਤ ਮਾਇਆ ਦੇ ਹਵਾਲੀ;
ਅਹੰ ਪੁੜਾਂ ਵਿੱਚ ਦਲੀਆ ਹੋ ਰਹੀ, ਜੀਅ ਜੰਤ ਮਤਵਾਲੀ।

ਜਦ ਤੱਕ ਦੀਪ ਨਾ ਜਗਦਾ ਅੰਦਰ, ਵਧਦਾ ਰਹੂ ਅੰਧਾਰਾ;
ਇੱਕ ਸੀਤਲ ਨਾਮ ਨਜ਼ਾਰਾ,
ਇਹੀਓ ਅਮਨ ਪਸਾਰਾ,
ਇਸ ਬਾਝੋਂ ਨਾ ਛੁਟਕਾਰਾ।

(221)

ਹੇ ਵਣਜਾਰੇ! ਉਹ ਰਸਨਾ ਕੀ ਜਾਣੇ;
ਜੋ ਨਾ ਰਾਮ ਦੇ ਰੰਗ ਰਂਗੇ ਕੇ,ਮਨ ਦਾ ਭੇਦ ਪਛਾਣੇ।

ਮਨ ਤੇ ਨੈਨਾ ਚੰਚਲ ਬਾਲਕ, ਵੱਸ ਇੰਦਰਿਆਂ ਕਰਿਆ,
ਖਿੱਚੀ ਫਿਰਦੇ ਜਿਸ ਵੱਲ ਘੋੜੇ, ਉਸ ਦਰ ਜਾ ਵੜਿਆ।

ਬੁੱਧ ਹੀਣ ਉਹ ਮਾਨਵ ਜਾਣੋ, ਛੋੜ ਦਏ ਜੋ ਘੋੜ ਤਣਾਵਾਂ;
ਸੌਖਾ ਨਾਹੀਂ ਉਹ ਹੜ੍ਹ ਠੱਲਣਾ, ਕਰ ਜਏ ਪਾਰ ਅਦਾਵਾਂ।

ਜੀਂਵਦਿਆਂ ਜੀਅ ਨਰਕ ਬਣਾਵੇ, ਚਾਹਤ ਇਹ ਰੂਪ ਰੰਗਾਲੀ;
ਹਫ਼ ਗਏ ਘੋੜੇ ਸਫ਼ਰ ਨਾ ਮੁੱਕਿਆ, ਰਹਿ ਗਿਆ ਹੱਥੋਂ ਖਾਲੀ।

ਸਤਿਗੁਰ ਸੇਵਾ ਤੇ ਵਰ ਪਾ ਕੇ, ਜੋ ਤਣ ਜਏ ਰੱਬੀ ਤਾਣੇ;
ਨਾ ਹੋਣ ਦਏ ਮਨ ਮਾਣੇ,
ਉਹਾ ਸੁੱਘੜ ਸਿਆਣੇ,
ਚਲਦੇ ਹਰਿ ਹਰਿ ਭਾਣੇ।

(222)

ਹੇ ਵਣਜਾਰੇ! ਸਰਬ ਸੁੱਖਾਂ ਦੀ ਫੇਰੀ;
ਰਸਨਾ ਮਾਣ ਰਹੀ ਸੁੱਖ ਸਾਗਰ, ਰਾਮ ਨਾਮ ਦੀ ਚੇਰੀ।

ਆਪੇ ਸੁਆਮੀ ਆਪੇ ਸੇਵਕ, ਭਗਤ ਜਨਾਂ ਕਾ ਚੇਲਾ;
ਗਾਂਦੇ ਜਾਈਏ ਗੀਤੀਂ ਉਸ ਨੂੰ, ਪਰਤ ਨਾ ਆਵੇ ਵੇਲਾ।

ਇੱਕ ਪਲ ਨੂੰ ਜੋ ਪ੍ਰਭੂ ਵਿਛੋੜੇ, ਬਿਹਬਲ ਰੋਏ ਬੇਚਾਰਾ;
ਜਿਉਂ ਮਛੇਲੀ ਜਲ ਤੋਂ ਵਿਛੜੀ, ਪਾ ਨਾ ਸਕੇ ਕਿਨਾਰਾ।

ਜਿਸ ਜਨ ਪ੍ਰੀਤਮ ਨਹੀਂ ਪਛਾਤਾ, ਰੁੱਸ ਜਾਣ ਤਕਦੀਰਾਂ;
ਕੀ ਪੱਟ ਹੱਢਾਵੇ ਉਹ ਜ਼ਿੰਦਗਾਨੀ, ਜੋ ਹੋਈ ਲੀਰਾਂ ਲੀਰਾਂ।

ਆਪੇ ਉਹ ਕਿਰਪਾ ਦਾ ਸਾਗਰ, ਆਪੇ ਘੁੱਮਣ ਘੇਰੀ;
ਸਭ ਸੇ ਰਮਜ਼ ਉਚੇਰੀ,
ਨਾ ਤੇਰੀ ਨਾ ਮੇਰੀ,
ਸਭ ਕੇ ਸੰਗ ਵਸੇਰੀ।